੧ੳ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਇਸਤਰੀ ਜਾਤੀ ਪੁਰ ਉਪਕਾਰ

(ਭਾਗ ਦੂਜਾ)

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਿੱਖੀ ਪ੍ਰਚਾਰ ਦਾ ਸਦਕਾ
ਨਾਮਧਾਰੀ ਪੰਥ ਵਿਚ ਦੇਸ਼ ਭਗਤ ਬੀਬੀਆਂ ਨੇ
ਮਰਦਾਂ ਦੇ ਬਰਾਬਰ ਹਿਸਾ ਪਾਇਆ
੧੫ ਦੇਸ਼ ਭਗਤ ਬੀਬੀਆਂ ਦੇ ਸੰਖੇਪ ਜੀਵਨ.
ਇਤਿਹਾਸ ਕੌਮਾਂ ਦੀ ਅਣਖ ਅਤੇ ਜਿੰਦ ਜਾਨ ਹੈ।

ਗੁਰੂ ਚਰਨਾਂ ਦਾ ਦਾਸ
ਤੇਜਾ ਸਿੰਘ

## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

In order to continue conserving, digitising and publishing our numerous literature online, we are asking for your support and involvement.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

Digitising our treasures is an ambitious undertaking. Every page, every object, must be photographed individually and with great care. The whole photographic process including lighting, colour temperature, and environmental controls must all be precisely regulated. Post processing is also done with meticulous care including orientation, de-skewing, sizing and finally quality control to ensure the documents reflect the true state of the originals.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information about the process or your contribution - please contact

Email: NamdhariElibrary@gmail.com

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਨਾਮਧਾਰੀ ਪੰਥ ਵਿਚ ਦੇਸ਼-ਭਗਤ ਬੀਬੀਆਂ ਦੇ ਸੰਖੇਪ ਜੀਵਨ

## ਸ੍ਰੀ ਸਤਿ: ਰਾਮ ਸਿੰਘ ਜੀ ਦਾ ਇਸਤ੍ਰੀ ਜਾਤੀ ਤੇ ਉਪਕਾਰ

(ੳ) ਉਹ ਬੀਬੀਆਂ ਜਿਨ੍ਹਾਂ ਨੇ ਨਾਮ-ਬਾਣੀ-ਪ੍ਰਭੂ ਭਗਤੀ ਕਰਦਿਆਂ ਹੋਇਆਂ-ਸੱਤ-ਸੱਤ ਨੂੰ ਕਾਇਮ ਰੱਖ ਕੇ ਦੇਸ਼ ਭਗਤੀ-ਦੇਸ਼ ਆਜ਼ਾਦੀ ਵਿਚ ਮਰਦਾਂ ਦੇ ਬਰਾਬਰ ਹਿੱਸਾ ਪਾਇਆ।।

ਆਸੁਰੀ ਅਤੇ ਦੈਵੀ ਗੁਣਾਂ ਦਾ ਮੁਕਾਬਲਾ।

ਗੁਰ ਪੀਰਾਂ ਦੀ ਚਾਕਰੀ ਮਹਾਂ ਕਰੜੀ ਸੁਖ ਸਾਰ।

ਦੇਸ਼ ਗੁਲਾਮ ਹੈ ਤਾਂ ਧਰਮ ਅਤੇ ਇੱਜ਼ਤ ਵੀ ਗੁਲਾਮ ਹੈ।।

ਆਜ਼ਾਦੀ ਹਾਸਲ ਕਰਨ ਵਾਸਤੇ ਕੁਰਬਾਨੀ ਦਾ ਮੁੱਲ ਦੇਣਾ ਪੈਂਦਾ ਹੈ।।

ਕੁਰਬਾਨ ਹੋਣ ਵਾਲਾ ਦੇਸ਼ ਭਗਤ ਜਿਤ ਹਾਰ ਨਹੀਂ ਸੋਚਦਾ।।

ਕੁਰਬਾਨੀ ਕੀਤੀ ਕਿਸੇ ਕੌਮ ਦੀ ਬਿਰਥਾ ਨਹੀਂ ਜਾਂਦੀ।।

ਕੁਰਬਾਨੀ ਦੀ ਲਹਿਰ ਨੂੰ ਜ਼ਾਲਮ ਹਕੂਮਤ ਖਤਮ ਨਹੀਂ ਕਰ ਸਕਦੀ।।

ਜ਼ੁਲਮ ਕਰਨ ਵਾਲੀ ਜ਼ਾਲਮ ਹਕੂਮਤ ਖੁਦ ਖਤਮ ਹੋ ਜਾਏਗੀ।।

ਖਿਮਾਂ-ਧੀਰਜ-ਸਬਰ ਸੰਤੋਖ ਨਾਲ ਜ਼ੁਲਮ ਸਹਿ ਕੇ ਭਾਣੇ ਨੂੰ ਮਿੱਠਾ ਕਰਕੇ -ਮੰਨਣਾ ਜ਼ਾਲਮ ਦੀ ਹਕੂਮਤ, ਤਾਕਤ ਨੂੰ ਭਸਮ ਕਰ ਦਏਗਾ।।

ਦੇਸ਼ ਭਗਤ ਦੀ ਕੁਰਬਾਨੀ ਵਿਚ ਜਿੱਤ ਛੁਪੀ ਹੁੰਦੀ ਹੈ।।

ਜ਼ਾਲਮ, ਦੇਸ਼ ਭਗਤ ਨੂੰ ਮਾਰ ਕੇ ਆਪਣੀ ਜਿੱਤ ਸਮਝਦਾ ਹੈ।

# ਦੇਸ਼ ਭਗਤ ਬੀਬੀਆਂ ਦੇ ਨਾਮ ਤੇ ਗਰਾਮ

| ਪੰਨਾ | ਨਾਮ | ਪਤੀ ਦਾ ਨਾਮ | ਗਰਾਮ | ਜ਼ਿਲਾ ਜਾਂ ਰਿਆਸਤ |
|---|---|---|---|---|
| ੧. | ਮਾਤਾ ਸਾਹਬ ਕੌਰ ਜੀ | | ਪਧਰੀ | ਅੰਮ੍ਰਿਤਸਰ |
| ੨. | ਮਾ: ਇੰਦ ਕੌਰ ਜੀ | ਸੰ: ਨੰਦ ਸਿੰਘ ਜੀ | ਹੰਡਿਆਇ | ਪਟਿਆਲਾ |
| ੩. | ਮਾ: ਖੇਮ ਕੌਰ ਜੀ | ਸੰ: ਰਣ ਸਿੰਘ ਜੀ | ਸਿਆੜ | ਲੁਧਿਆਣਾ |
| ੪. | ਮਾ: ਕਰਮ ਕੌਰ ਜੀ | ਸੰ: ਧੰਨਾ ਸਿੰਘ ਜੀ | ਗੁਜਰਵਾਲ | ਲੁਧਿਆਣਾ |
| ੬. | ਬੀ: ਭਾਗਣ ਜੀ | (ਵਿਧਵਾ ਰਹੇ) | ਸ਼ਾਹਬਾਜ ਪੁਰਾ | ਅੰਮ੍ਰਿਤਸਰ |
| ੭. | ਬੀ: ਹੁਕਮੀ ਜੀ | ਪਿ. ਸੰ: ਰਤਨ ਸਿੰਘ ਜੀ | ਵਰਿਆਂਹ (ਤਰਨਤਾਰਨ) | ਅੰਮ੍ਰਿਤਸਰ |
| ੮. | ਮਾ: ਜੁਆਲਾ ਦੇਵੀ ਜੀ | ਪਿ. ਫਤਹ ਸਿੰਘ ਜੀ | ਫਤੇਗੜ੍ਹ | ਅੰਮ੍ਰਿਤਸਰ |
| ੯. | ਮਾ: ਦੂਲਾ ਨੰਦੀ ਜੀ | ਵਿ. ਪਿ: ਦੂਲਾ ਸਿੰਘ | ਜਰੀਰ | ਸੰਗਰੂਰ |
| ੧੦. | ਮਾ: ਉੱਤਮ ਕੌਰ ਜੀ | ਬਾ: ਸਰਮ ਸਿੰਘ ਜੀ | ਸੇਖਵਾਂ | ਸ਼ੇਖੂਪੁਰਾ |
| ੧੧. | ਮਾ: ਕਿਸ਼ਨ ਸਿੰਘ ਜੀ | ਪਿ. ਉਤਮ ਸਿੰਘ ਜੀ | ਚਕਰਾਲੀ | ਸ਼ੇਖੂਪੁਰਾ |
| ੧੨. | ਮਾ: ਹਰ ਕੌਰ ਜੀ | ਈਸਰ ਸਿੰਘ ਜੀ | ਖਾਰਾ | ਸਿਆਲਕੋਟ |
| ੧੩. | ਮਾ: ਠਾਕਰ ਦੇਵੀ ਜੀ | ਪਿ. ਗੰਡਾ ਮਲ ਜੀ | ਢਲ | ਅੰਮ੍ਰਿਤਸਰ |
| ੧੪. | ਮਾ: ਜੀਵਨ ਕੌਰ ਜੀ | ਸਤਿ: ਹਰੀ ਸਿੰਘ ਜੀ ਦੇ ਮਹਿਲ ਪਿਤਾ ਬਾਬਾ ਖੁਸ਼ਹਾਲ ਸਿੰਘ | ਬਰਾਜ | (ਹਿਸਾਰ) |
| ੧੫. | ਮਾ: ਦਾਨੀ ਜੀ | | (ਤਰਨਤਾਰਨ) | ਅੰਮ੍ਰਿਤਸਰ |

# ਭੂਮਿਕਾ

## ਕੌਮਾਂ ਦੀ ਅਣਖ ਇਤਿਹਾਸ ਦੇ ਸਿਰ ਤੇ ਹੈ।

**ਇਤਿਹਾਸ :— ਗੁਰੂ ਜਸ ਲਿਖਣ ਪੜ੍ਹਨ ਸੁਣਨ ਦਾ ਲਾਭ।**

ਅਵਤਾਰਾਂ-ਗੁਰੂਆਂ, ਸੰਤਾਂ-ਭਗਤਾਂ, ਦੇਸ਼ ਭਗਤਾਂ ਸਿੱਖਾਂ ਸੇਵਕਾਂ ਦੇ ਜੀਵਨ ਪੜ੍ਹਣੇ ਸੁਨਣੇ ਜਾਂ ਲਿਖਣੇ ਇਕ ਪ੍ਰੇਮ ਭਗਤੀ ਦਾ ਅੰਗ ਹੈ। ਇਸ ਤੋਂ ਬਿਨਾਂ ਨਾਮ ਸਿਮਰਨ, ਗੁਰਬਾਣੀ ਦਾ ਨਿਤ-ਨੇਮ ਏਨਾ ਫਲਦਾਇਕ ਨਹੀਂ ਕਿਉਂਕਿ ਇਤਿਹਾਸ ਦੀ ਸਤਿਸੰਗ ਕਥਾ ਨੇ ਅਸਾਡੀ ਸ਼ਰਧਾ-ਪ੍ਰੇਮ ਅਤੇ ਭਾਵਨਾ ਵਧਾਉਂਣੀ ਹੈ। ਮਨਾਂ ਦੇ ਸੁਭਾ ਨੂੰ ਤਮੋਗੁਣ ਵਿੱਚ ਕੱਢ ਕੇ ਸਤੋਗੁਣੀ ਇਕਾਗਰਤਾ ਵਿਚ ਲਿਆਉਣਾ ਹੈ। ਗੁਰੂ ਗੋਬਿੰਦ ਸਿੰਘ ਪਾਤਸ਼ਾਹ ਮੁਖ ਵਾਕ ਬਾਣੀ ਚੋਪਾਈ ਵਿਚ ਫਰਮਾਉਂਦੇ ਨੇ ਕਿ (ਇਕ ਚਿਤ੍ਰ ਜਿਨ ਇੱਕੁ ਛਿਨ ਧਿਆਇਓ। ਕਾਲ ਫਾਸ ਕੇ ਬੀਚ ਨਾ ਆਇਓ)। ਸ਼ਰਧਾ-ਪਰਤੀਤ ਨਾਲ ਨਾਮ ਬਾਣੀ ਦਾ ਫਲ ਬਹੁਤਾ ਹੁੰਦਾ ਹੈ।।

ਸ਼ਰਧਾ ਤੋਂ ਪਰਤੀਤ ਅਤੇ ਭਰੋਸਾ ਗੁਰੂ ਚਰਨਾਂ ਨਾਲ ਪਿਆਰ-ਵੈਰਾਗ ਵਧੇਗਾ। ਫਿਰ ਗੁਰਬਾਣੀ ਦਾ ਫੈਸਲਾ ਹੈ ਕਿ (ਵੈਰਾਗੀ ਤੇ ਸਿਹਜ ਉਪਜੈ) ਵੈਰਾਗ ਤੋਂ ਮਸਤੀ, ਮਸਤੀ ਤੋਂ ਜੀਵਨ ਮੁਕਤ। ਸਤਿਗੁਰੂ ਦੇ ਨਾਲ ਹੀ ਜਨਮ ਮਰਨ, ਆਉਣਾ ਜਾਣਾ, ਧਰਮਰਾਜ ਵੱਲੋਂ ਲੇਖਾ ਪਾਟ ਜਾਂਦਾ ਹੈ।। ਪੁਰਾਣੇ ਜਮਾਨੇ ਵਿਚ ਸਿੱਖੀ ਪ੍ਰੇਮ ਪਿਆਰ ਵਿਚ ਭਿੱਜੀ ਹੁੰਦੀ ਸੀ ਕਿ ਹਰ ਪਿੰਡ ਸਾਧੂ ਸੰਤ, ਹੋ ਚੁੱਕੇ ਗੁਰ ਇਤਿਹਾਸ ਦੀਆਂ ਕਥਾ ਕਹਾਣੀਆਂ ਵਿਚ ਉਹਨਾਂ ਦਾ ਜੀਵਨ ਸੁਣਾਉਂਦੇ ਹੁੰਦੇ ਸਨ। ਸਾਡੇ ਜੀਵਨ ਸਿੱਧੇ ਸਾਦੇ ਸੱਚੇ ਸੁੱਚੇ ਭਾਉ ਭਗਤੀ ਵਾਲੇ ਹੁੰਦੇ ਸਨ।। ਗੁਰ ਸਿੱਖ ਨੂੰ ਗੁਰ ਸਿਖ ਜਦੋਂ ਵੀ ਮਿਲਦਾ ਸੀ ਉਸੇ ਵੇਲੇ ਦੁਨਿਆਵੀ ਕੰਮ ਭੁੱਲ ਜਾਂਦੇ ਤੇ ਕਥਾ ਸਤਿਸੰਗ ਦੇ ਬਚਨ ਸ਼ੁਰੂ ਹੋ ਜਾਂਦੇ ਸੀ।

ਪੁਰਾਣੇ ਸਮਿਆਂ ਦੇ ਗੁਰ ਸਿਖ ਦੇਸ਼ ਭਗਤੀ, ਕੁਰਬਾਨੀ ਦੇ ਮੋਰਚਿਆਂ ਵਿਚ ਜਾਣ ਨੂੰ ਝੱਟ ਤਿਆਰ ਹੋ ਜਾਂਦੇ ਸਨ। ਇਹੀ ਕਾਰਣ ਸੀ ਜੋ ਸਿੱਖਾਂ ਦੇ ਮਨ ਸਤਿਸੰਗ ਕਥਾ ਸੁਣ ਕੇ ਗੁਰੂ ਅਤੇ ਗੁਰੂ ਪੰਥ ਦੇ ਗੁਰਮਤੇ ਅਰਦਾਸੇ ਸੋਧ ਕੇ ਸੀਸ ਭੇਟ ਬੜੇ ਚਾ ਨਾਲ ਕਰ ਦਿੰਦੇ ਸਨ। ਆਪਣੇ ਸਿਰ, ਤਨ, ਮਨ ਤੇ ਧਨ

ਨੂੰ ਗੁਰੂ ਦਾ ਸਮਝਦੇ ਸਨ। ਸ੍ਰੀ ਸਤਿ: ਰਾਮ ਸਿੰਘ ਪਾਤ: ਵੀ ਫੈਸਲਾ ਦੇ ਗਏ ਸੀ ਕਿ ਭਾਈ ਸ਼ਰਧਾ ਭਾਵਨਾ ਪਰਤੀਤ ਤੋਂ ਬਿਨਾਂ ਨਾਮ ਵੀ ਤੇਹਿ ਤੇ ਬਾਣੀ ਵੀ ਤੇਹਿ। ਇਹ ਫੈਸਲਾ ਪਾਤ: ਨੇ ਸੂਬਿਆਂ ਦੇ ਨਾਲ ਸਤਿਸੰਗ ਗਿਆਨ ਚਰਚਾ ਕਰਦਿਆਂ ਦੱਸਿਆ ਸੀ ਜਦੋਂ ਸਿਖਾਂ ਪੁਛਿਆ ਸੱਚੇ ਪਾਤ: (ਸਤਿਗੁਰ ਤਾਰਨਗੇ ਅਤੀਤ) ਤਾਂ ਪਾਤ: ਕਿਹਾ ਸੀ ਨਾ ਭਾਈ (ਤਾਰੂਗੀ ਪਰਤੀਤ)।

ਨਾਮ ਸਿਮਰਨ, ਬਾਣੀ, ਪਾਠ ਪੂਜਾ, ਸੇਵਾ ਦੇ ਸਿਫਰਿਆਂ ਨਾਲ ਜੇ ਬਖਸ਼ਸ਼ ਦਾ ਏਕਾ ਲੱਗ ਜਾਏ ਤਾਂ ਸਾਰਿਆਂ ਸਿਫਰਿਆਂ ਦੀ ਕੀਮਤ ਸੈਂਕੜੇ ਹਜ਼ਾਰ ਗੁਣਾਂ ਵਧ ਜਾਏਗੀ। ਬਖਸ਼ਸ਼ ਲੈਣ ਦਾ ਮਨ ਸ਼ਰਧਾ ਤੋਂ ਬਣੇਗਾ। ਸ਼ਰਧਾ ਗੁਰੂ ਜੱਸ਼ ਇਤਿਹਾਸ ਸੁਣ ਕੇ ਪੈਦਾ ਹੋਏਗੀ।। ਲਿਖਾਰੀ ਜਦੋਂ ਲੇਖ ਲਿਖਦਾ ਹੈ, ਰਾਗੀ ਵਿਦਵਾਨ ਗੁਰਬਾਣੀ ਇਤਿਹਾਸ ਸਾਧ ਸੰਗਤ ਵਿਚ ਸੁਣਾਉਂਦਾ ਹੈ ਅਤੇ ਗੁਰਸਿੱਖ ਘਰ ਬੈਠ ਕੇ ਗੁਰ ਸਾਖੀਆਂ ਸੁਣਦਾ ਪੜ੍ਹਦਾ ਹੈ ਤਾਂ ਮਨ ਇਕ ਚਿੱਤ ਹੋ ਕੇ ਗੁਰ ਚਰਨਾਂ ਨਾਲ ਲੱਗ ਜਾਂਦਾ ਹੈ। ਉਸ ਵਕਤ ਸਤਿਗੁਰ ਇਸਦੇ ਹਿਰਦੇ ਵਿਚ ਆਤਮਕ ਦੇਵ ਰੂਪ ਵਿਚ ਉਥੇ ਹੀ ਹੁੰਦਾ ਹੈ। ਭਾ: ਧਿਆਨ ਸਿੰਘ ਜੀ ਸਤਿਗੁਰ ਬਿਲਾਸ ਵਿਚ ਲਿਖਦੇ ਨੇ ਕਿ (ਗੁਰੂ ਕਾ ਜਸ ਹੈ ਸੈਲ ਨਿਥਾਤੇ। ਮੈਂ ਕੀਟੀ ਕਿਆ ਚੌਖ ਹਉਂ ਤਾਂਤੇ) ਗੁਰੂ ਜੱਸ ਮਿਸਰੀ ਖੰਡ ਦਾ ਪਹਾੜ ਹੈ।। ਵਿਦਵਾਨ ਲਿਖਾਰੀ ਉਸ ਸਮੇਂ ਇਕ ਮਨ ਹੋ ਕੇ ਅਰਦਾਸ ਕਰਦੇ ਨੇ। ਦੁਨਿਆਵੀ ਪਰਿਵਾਰ ਮਾਯਕ ਪਦਾਰਥ ਦੇ ਮੋਹ ਦਾ ਤਿਆਗ ਨਾ ਕਰੇ ਤਾਂ ਲਿਖਤ ਅਧੂਰੀ ਰਹਿ ਜਾਂਦੀ ਹੈ।

ਦਾਸ ਗੁਰ ਚਰਨਾਂ ਦਾ

*ਤੇਜਾ ਸਿੰਘ ਦਾਸ*

.....ਗੁਰੂ ਚਰਨਾਂ ਵਿੱਚ ਅਰਜੋਈ

ਪ੍ਰਭੂ ਭਗਤੀ ਅਤੇ ਦੇਸ਼ ਭਗਤੀ ਮਾਰਗ ਚਲਦਿਆਂ ਕਿਸੇ ਵੀ ਸ਼ੰਕਾ ਦਾ ਨਿਰਣਾ ਕਰਨਾ ਹੋਵੇ ਤਾਂ ਤਿੰਨ ਕਿਸਮ ਦੇ ਪ੍ਰਮਾਣ ਦੇ ਕੇ ਕੀਤਾ ਜਾ ਸਦਕਾ ਹੈ।

(੧) ਸ੍ਰਤੇ ਪ੍ਰਮਾਣ :—ਅਵਤਾਰਾਂ, ਗੁਰੂਆਂ, ਸੰਤਾਂ ਭਗਤਾਂ ਦੇ ਬਚਨ ਜਿਸ ਨੂੰ ਗੁਰਬਾਣੀ, ਸੰਤ ਬਾਣੀ, ਭਗਤ ਬਾਣੀ, ਅਲਾਹੀ ਬਾਣੀ ਜਾਂ ਅਕਾਲੀ ਬਾਣੀ ਕਿਹਾ ਜਾਂਦਾ ਹੈ। ਸ੍ਰਤੇ ਜੋ ਕਿਸੇ ਹੋਰ ਦੀ ਦਲੀਲ ਦਾ ਮੁਥਾਜ ਨਹੀਂ, ਭਾਵ ਸ਼ੰਕਾ ਰਹਿਤ, ਸੌ ਫੀ ਸਦੀ ਸੱਚ ਹੋਵੇ। ਉਸਦਾ ਅਰਥ ਅਸੀਂ ਆਪਣੀ ਵਿਦਵਤਾ ਮਗਰ ਨਹੀਂ ਕਰ ਸਕਦੇ। ਸਾਨੂੰ ਉਸਦੇ ਮਗਰ ਲਗਣਾ ਪਏਗਾ। ਸਾਡੀ ਸਮਝ ਦੀ ਪਹੁੰਚ ਉਥੋਂ ਤਕ ਤਾਂ ਹੋਵੇਗੀ ਜਦੋਂ ਜਿਸ ਅਵਸਥਾ ਦੀ ਉਹ ਬਾਣੀ ਹੈ ਉਸ ਸਟੇਜ ਤੇ ਪਹੁੰਚ ਕੇ ਉਸਦਾ ਭਾਵ ਸਮਝ ਸਕੀਦੇ। ਗੁਰਬਾਣੀ ਕੋਸ਼ ਅਤੇ ਵਿਦਵਾਨਾ ਦੇ ਅਧੀਨ ਨਹੀਂ ਹੈ। ਸੋ ਗੁਰਬਾਣੀ ਦਾ ਪ੍ਰਮਾਣ ਯਥਾਰਥ ਹੈ।

(੨) ਪ੍ਰਤਾ ਪ੍ਰਮਾਣ :—ਵੀਚਾਰ ਗੋਚਰੀ, ਇਤਿਹਾਸ, ਭਾਵ ਐਸਾ ਹੋ ਚੁੱਕਾ ਹੈ। ਦੇਹਧਾਰੀ, ਦੇਸ਼ ਭਗਤਾਂ, ਅਵਤਾਰਾਂ, ਗੁਰੂਆਂ, ਸੰਤਾਂ, ਭਗਤਾਂ, ਬ੍ਰਹਮ ਗਿਆਨੀਆਂ ਦੀਆਂ ਜੀਵਨ ਕਥਾਵਾਂ, ਕਿਉਂਕਿ ਉਹਨਾਂ ਦੇ ਜੀਵਨ ਸੌਚੇ ਸੁੱਚੇ, ਪ੍ਰਮਾਰਥ ਦਾ ਰਸਤਾ ਦੱਸਣ ਵਾਲੇ ਹੁੰਦੇ ਹਨ। ਉਹ ਆਪ ਇਤਿਹਾਸ ਬਣਾਉਂਦੇ ਹਨ, ਲਿਖਦੇ ਨਹੀਂ। ਉਹਨਾਂ ਦੇ ਜੀਵਨ ਤੋਂ ਬਾਦ ਲਿਖੇ ਜਾਂਦੇ ਹਨ। ਇਸੇ ਕਰਕੇ ਕਈ ਵਾਰੀ ਉਹਨਾਂ ਤੇ ਸ਼ੰਕਾ ਹੋ ਜਾਂਦੀ ਹੈ। ਵਿਚਾਰ ਹੋ ਸਕਦੀ ਹੈ।

(੩) ਪ੍ਰਤੱਖ ਪ੍ਰਮਾਣ :— ਜੋ ਸਤਿਗੁਰੂ ਸਾਧੂ ਸੰਤ, ਦੇਸ਼ ਭਗਤ ਅਜੇ ਦੇਹ ਵਿਚ ਉਹਨਾਂ ਦੀ ਜੀਵਨ ਯਾਤਰਾ ਚਲ ਰਹੀ ਹੋਵੇ, ਅਜੇ ਲਿਖਤ ਵਿਚ ਨਹੀ ਆਏ। ਪ੍ਰਤੱਖ ਨੂੰ ਪ੍ਰਮਣ ਦੀ ਲੋੜ ਨਹੀਂ ਹੁੰਦੀ ਸੰਕੇ ਦੀ ਲੋੜ ਪਵੇ ਤਾਂ ਉਹ ਮਹਾਂ ਪੁਰਸ਼ ਖੁਦ ਆਪ ਉਸਦਾ ਨਿਰਣਾ ਕਰ ਦੇਣਗੇ। ਜਾਂ ਸਿੱਖਾਂ ਸੇਵਕਾਂ ਨਾਲ ਪ੍ਰਤੱਖ ਬੀਤੇ ਕੌਤਕ ਗੁਪਤ ਜਾਂ ਪ੍ਰਗਟ ਰੂਪ ਵਿਚ।

ਅਜ ਤੱਕ ਲਿਖੇ ਜਾ ਚੁੱਕੇ ਕਿਸੇ ਇਤਹਾਸ ਨੂੰ ਵੀ ਮੁਕੱਮਲ ਜਾਂ ਸੌ ਫੀ ਸਦੀ ਸਹੀ ਨਹੀਂ ਕਿਹਾ ਜਾ ਸਕਦਾ । ਯਥਾਰਥ ਸੌ ਫੀ ਸਦੀ ਸਹੀ ਨਿਰਣਾ ਗੁਰੂਆਂ ਦੀ ਬਾਣੀ ਹੀ ਕਹੀ ਜਾ ਸਕਦੀ ਹੈ। ਮਗਰ ਉਸਦੀ ਵਿਚਾਰ ਵੀ ਬਗੈਰ ਗੁਰੂ ਤੋਂ ਨਹੀਂ ਮੰਨੀ ਜਾ ਸਕਦੀ। ਜਿਵੇਂ ਗੁਰਬਾਣੀ ਦੇ ਵਾਕ ਹੀ ਇਸਦੀ ਪੜੋਤਾ ਕਰ ਰਹੀ ਹੈ। ਕਿ (ਗੁਰ ਬਿਨੁ ਅਰਥ ਵੀਚਾਰ ਨਾ ਪਾਇਆ) ਅਤੇ (ਗੁਰ ਕੀ ਬਾਣੀ ਗੁਰੂ ਤੇ ਜਾਣੀ)।

ਗੁਰਬਾਣੀ ਦੇ ਹਰ ਸ਼ਬਦ ਦਾ ਆਪਣਾ ਇਤਿਹਾਸ ਵਖਰਾ ਵਖਰਾ ਹੈ। ਗੁਰਬਾਣੀ, ਗੁਰੂ ਗਰੰਥ ਸਾਹਿਬ ਦੀ ਬੀੜ, ਗੁਰ ਸਿਖੀ ਦਾ ਅੰਮ੍ਰਿਤ ਪ੍ਰਚਾਰ ਅਤ ਹਰ ਤੀਰਥ ਅਤੇ ਸਾਰੇ ਹੀ ਸਤਿਗੁਰੂਆਂ ਦੇ ਇਤਿਹਾਸ ਹਨ। ਸੋ ਇਤਿਹਾਸ, ਗੁਰਬਾਣੀ ਅਤੇ ਦੇਹ ਧਾਰੀ ਸਤਿਗੁਰੂ ਤਿੰਨਾਂ ਹੀ ਪੱਖਾਂ ਦੀ ਪਰਸਪਰ ਅਵੱਸ਼ ਲੋੜ ਹੈ। ਜਿਵੇਂ ਕੋਰਸ, ਸਕੂਲ ਅਤੇ ਉਸਤਾਦ ਦੀ ਲੋੜ ਹੈ। ਇਹ ਛੋਟੀ ਜਿਹੀ ਲਿਖਤ ਪੜ੍ਹਨ ਵਾਲੇ ਵੀਰਾਂ ਦੇ ਚਰਨਾਂ ਵਿਚ ਮੈਂ ਅਰਜੋਈ ਕਰਦਾ ਹਾਂ ਕਿ ਮੇਰੀਆਂ ਵਿਦਿਅਕ ਅਤੇ ਲਿਖਤੀ ਭੁੱਲਾਂ ਨੂੰ ਆਪ ਹੀ ਸੋਧ ਲੈਣ। ਮੇਰੀ ਆਪਣੇ ਇਸ਼ਟ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿਚ ਪ੍ਰਾਰਥਨਾ ਹੈ ਕਿ ਮੇਰੇ ਮਨੋ ਵਿਦਾਵਾਨ ਬਨਣ ਦੀ ਲਾਲਸਾ ਕੱਢ ਕੇ ਗੁਰੂ ਘਰ ਦੀ ਸਿਫਤ ਕਰਾਉਣ। ਮੈਨੂੰ ਆਪਣੇ ਵਿਦਿਆਲੇ ਦਾ ਵਿਦਿਆਰਥੀ ਬਣਾ ਲੈਣ ਅਤੇ ਸਿਫਤ ਕਰਨ ਤੇ ਲਿਖਾਉਣ ਦੀ ਬੁੱਧੀ ਆਪ ਹੀ ਬਖਸ਼ਨ ਅਤੇ ਮੇਰੇ ਗੁਨਾਹਾਂ ਤੇ ਵੀ ਪੜਦਾ ਪਾ ਕੇ ਬਖਸ਼ਸ਼ ਦੇ ਦਰਵਾਜੇ ਵੱਲ ਦੀ ਲੰਘਾ ਲੈਣ। ਭੈਣੀ ਸਾਹਬ ਜਦੋਂ—ਮੈਂ ਮਾਰਚ ੧੯੯੨ ਵਿਚ ਗਿਆ ਤਾਂ ਗੁਣਾਂ ਦੇ ਖਜਾਨੇ ਮਹਾਰਾਜ ਵੀਰ ਸਿੰਘ ਜੀ ਨੇ ਦਾਸ ਨੂੰ ਲੇਖ ਲਿਖਣ ਦਾ ਇਕ ਸੁਝਾਉ ਦਿੱਤਾ ਸੀ ਕਿ ਜੋ ਵੀ ਤੁਸੀਂ ਲਿਖੋ ਉਸ ਨੂੰ ਆਪ ਹੀ ਪੰਜ-ਸੱਤ ਵਾਰ ਪੜੋ। ਗਲਤੀਆਂ ਦਾ ਪਤਾ ਲਗਦਾ ਜਾਏਗਾ ਤੇ ਆਪ ਹੀ ਸੋਧੀ ਜਾਊਗੀ। ਸੋ ਉਹਨਾਂ ਦੀ ਨਜ਼ਰ ਦਾ ਸਦਕਾ (ਦਾਸ ਦੇ ਮਨ ਵਿਚ ਨਿਸਚਾ ਹੈ) ਮੈਂ ਉਸ ਦੀ ਸੇਧ ਤੇ ਤੁਰਿਆ ਜਾ ਰਿਹਾ ਹਾਂ। ਮੇਰੀ ਕੋਈ ਚਤੁਰਾਈ ਨਹੀਂ ਹੈ।

ਗੁਰ ਚਰਨਾਂ ਦਾ ਦਾਸ
—ਰੇਸ਼ਾ ਸਿੰਘ ਦਾਸ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਇਸਤਰੀ ਜਾਤੀ ਪੁਰ ਉਪਕਾਰ
# ਪਾਤਸ਼ਾਹੀ ਬਾਰਵੀਂ ਭਾਗ ੨

ਗੁਰੂ ਨਾਨਕ ਪ੍ਰਣਾਲੀ ਵਿਚ ਧਾਰਮਕ ਅਤੇ ਸਮਾਜਕ ਮਰਯਾਦਾ ਜੋ ਗੁਰੂ ਕੀ ਬਾਣੀ ਅੰਦਰ ਉਚਾਰਨ ਕੀਤੀ, ਨੂੰ ਸਮੇਂ ਸਮੇਂ ਸਾਰੇ ਗੁਰੂਆਂ ਅਮਲੀ ਰੂਪ ਦਿਤਾ।

(ੳ) ਗੁਰੂ ਅਮਰਦਾਸ ਜੀ ਨੇ ਅਨੰਦ ਸਾਹਬ ਵਿਚ ਜੋ (ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ ਸੁ ਅੰਮ੍ਰਿਤ ਗੁਰ ਤੇ ਪਾਇਆ) ਪਾਤ: ਦਸਵੀਂ ਗੁ: ਗੋਬਿੰਦ ਸਿੰਘ ਜੀ ਨੇ ਸਿੱਖਾਂ ਨੂੰ ਅੰਮ੍ਰਿਤ ਦੀ ਦਾਤ ਬਖਸ਼ ਕੇ ਜੀਵਨ ਮੁਕਤ, ਜਾਲਮ ਤੇ ਜੁਲਮ ਦਾ ਨਾਸ਼ ਕਰਨ ਵਾਲੇ ਦੇਸ਼ ਭਗਤ ਬਣਾ ਦਿਤੇ।

(ਅ) ਗੁ: ਰਾਮਦਾਸ ਜੀ ਨੇ ਜੋ ਸੂਹੀ ਰਾਗ ਵਿਚ ਚਾਰ ਲਾਵਾਂ ਉਚਾਰਨ ਕੀਤੀਆਂ, ੧੨ ਵੀਂ ਪਾਤ: ਗੁਰੂ ਰਾਮ ਸਿੰਘ ਜੀ ਨੇ ਅਨੰਦ ਮਰਯਾਦਾ ਕਾਇਮ ਕਰ ਕੇ ਲਾਵਾਂ ਨੂੰ ਵਰਤੋਂ ਵਿਚ ਲਿਆਂਦਾ ਅਤੇ ਹਵਨ ਦੀ ਮਰਯਾਦਾ ਵਿਚ ਵੇਦ ਮੰਤਰਾ ਦੀ ਥਾਂ ਦਸਮ ਪਾਤ: ਦੀ ਬਾਣੀ ਪੜੀ।

(ੲ) ਇਸੇ ਤਰਾਂ ਮਾਈਆਂ ਨੂੰ ਖੰਡੇ ਦੇ ਅੰਮ੍ਰਿਤ ਦੀ ਦਾਤ ਗੁ: ਰਾਮ ਸਿੰਘ ਪਾਤ: ਨੇ ਬਖਸੀ ਅਤੇ ਗੰਦੇ ਸਮਾਜ ਦੀ ਗੁਲਾਮੀ ਵਿਚੋਂ ਕਢਿਆ। ਗੁਰੂ ਨਾਨਕ ਜੀ ਦੇ ਗੁਰਬਾਣੀ ਵਾਕ ਸਫਲ ਕੀਤੇ। ਭੰਡਿ ਜੰਮੀਐ, ਭੰਡਿ ਨਿੰਮੀਐ, ਭੰਡਿ ਮੰਗਣ ਵਿਆਹੁ, ਭੰਡਹੁ ਹੋਵੈ ਦੋਸਤੀ, ਭੰਡਹੁ ਚਲੈ ਰਾਹੁ। ਭੰਡੁ ਮੁਆ ਭੰਡੁ ਭਾਲੀਐ, ਭੰਡਿ ਹੋਵੈ ਬੰਧਾਨੁ, ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ। ਭੰਡਹੁ ਹੀ ਭੰਡੁ ਊਪਜੈ, ਭੰਡੈ, ਬਾਝੁ ਨ ਕੋਇ, ਨਾਨਕ ਭੰਡੈ ਬਾਹਰਾ ਏਕੋ ਸਚਾ ਸੋਇ।

(ਆਸਾ ਦੀ ਵਾਰ)

ਸਤਿਗੁਰੂ ਰਾਮ ਸਿੰਘ ਜੀ ਨੇ ਜਦੋਂ ਗੁ: ਗੋਬਿੰਦ ਸਿੰਘ ਜੀ ਦੀ ਸਿੱਖੀ ਸਿੱਖ ਰਾਜ ਦੇ ਵਕਤ ਗਿਰ ਚੁਕੀ ਸਿੱਖ ਕੌਮ ਨੂੰ ਜਦੋਂ ਮੁੜ ਸਰਜੀਵ ਕੀਤਾ ਤਾਂ ਨਾਰੀ ਉਨਤੀ ਨੂੰ ਵੀ ਇਸਦਾ ਮੁੱਖ ਅੰਗ ਸਮਝਿਆ, ਕਿ

ਜਦ ਤਕ ਆਉਣ ਵਾਲੀ ਨਸਲ ਦੀਆਂ ਮਾਵਾਂ ਆਪਣੀ ਔਲਾਦ ਨੂੰ ਸਿੱਖੀ ਜੀਵਨ ਵਾਲੇ ਦੇਸ਼ ਭਗਤ ਬਨਾਉਣ ਦੇ ਕਾਬਲ ਨਾ ਹੋਣਗੀਆਂ, ਸਮਾਜ ਦੀ ਉੱਨਤੀ ਨਹੀਂ ਹੋ ਸਕਦੀ।

(ਸ) ਫੇਰ ਆਪਣੀ ਜਨਮ ਦਾਤੀ ਮਾਤਾ ਤੋਂ ਬਾਦ ਗਊ ਮਾਤਾ ਦੇ ਦੁਧ ਤੇ ਬੱਚੇ ਦੀ ਪਾਲਨਾ ਹੁੰਦੀ ਹੈ ਇਸੇ ਕਰਕੇ ਸਤਿ: ਰਾਮ ਸਿੰਘ ਜੀ ਦੇ ਦੇਸ਼ ਭਗਤਾਂ ਦੀ ਕੁਰਬਾਨੀ ਦੇਸ਼, ਧਰਮ, ਕੌਮ ਦੀ ਆਜ਼ਾਦੀ ਦੇ ਨਾਲ ਗਊ ਰਖਸ਼ਾ ਵਾਸਤੇ ਵੀ ਹੈ।

ਸੋ ਜਿਨ੍ਹਾਂ ਬੀਬੀਆਂ ਨੇ ਸਤਿ: ਰਾਮ ਸਿੰਘ ਜੀ ਦੇ ਝੰਡੇ ਥੱਲੇ ਆ ਕੇ ਮਰਦਾਂ ਦੇ ਬਰਾਬਰ ਪ੍ਰਭੂ ਭਗਤੀ, ਦੇਸ਼ ਭਗਤੀ ਅਤੇ ਆਤਮ ਸ਼ਕਤੀ ਹਾਸਲ ਕੀਤੀ। ਆਪਣੇ ਮਾਂ-ਬਾਪ, ਭੈਣ-ਭਰਾ, ਪਤੀ ਅਤੇ ਬਚਿਆਂ ਦਾ ਮੋਹ ਤਿਆਗ ਕੇ ਕੁਰਬਾਨੀ ਕੀਤੀ। ਆਪਣੇ ਜੱਤ ਸੱਤ ਨੂੰ ਕਾਇਮ ਰਖ ਕੇ ਜੇਲਾਂ ਕਟੀਆਂ। ਜਿਸ ਕਿਸੇ ਸਰਕਾਰੀ ਆਫੀਸਰ ਨੇ ਬੁਰੀ ਨਜ਼ਰ ਨਾਲ ਤਕਿਆ, ਉਸ ਚਪੇੜਾਂ ਖਾਦੀਆਂ। ਉਹਨਾਂ ਮਾਈਆਂ ਬੀਬੀਆਂ ਦੇ ਜੀਵਨ ਸਾਡੀਆਂ ਬੀਬੀਆਂ ਵਾਸਤੇ ਲਾਭਦਾਇਕ ਹੋ ਸਕਦੇ ਹਨ, ਜਿਨ੍ਹਾਂ ਆਉਣ ਵਾਲੀ ਨਸਲ ਬਨਾਉਣੀ ਹੈ।

ਇਹ ਛੋਟੀ ਜਿਹੀ ਲਿਖਤ ਦਾਸ ਨੇ ਆਪਣੀ ਲਗਨ ਨੂੰ ਮੁੱਖ ਰਖਦਿਆਂ (੧੫) ਮਾਈਆਂ ਬੀਬੀਆਂ ਦੇ ਜੀਵਨ ਸੰਖੇਪ ਰੂਪ ਵਿਚ ਦਿਤੇ ਹਨ, ਜਿਨ੍ਹਾਂ ਉਪਰ ਅਕਾਲ ਪੁਰਖ ਨੇ ਸਤਿ: ਰਾਮ ਸਿੰਘ ਜੀ ਦੀ ਦੇਹ ਵਿਚ ਸੰਸਾਰ ਤੇ ਆ ਕੇ ਨਾਮ ਦੀ ਦਾਤ ਬਖਸ਼ ਕੇ ਮਿਹਰ ਕੀਤੀ ਸੀ। ਦਾਸ ਨੇ ਇਨ੍ਹਾਂ ਲਿਖਤਾਂ ਵਿਚ ਪ੍ਰਵਾਨ ਹੋ ਚੁੱਕੇ ਨਾਮਧਾਰੀ ਇਤਿਹਾਸਾਂ ਅਤੇ ਸਤਿਜੁਗ ਦੇ ਅੰਕਾਂ ਦਾ ਆਸਰਾ ਲਿਆ ਸੀ। ਪੜ੍ਹਨ ਸੁਨਣ ਵਾਲੇ ਵੀਰ ਭੈਣਾਂ ਆਪਣੇ ਹਿਰਦੇ ਵਿਚੋਂ ਅਸ਼ੀਰਵਾਦ ਦੇਣ ਅਤੇ ਸਤਿ: ਜਗਜੀਤ ਸਿੰਘ ਪਾਤਸ਼ਾਹ ਜੀ ਦੇ ਚਰਨਾਂ ਵਿਚ ਦਾਸ ਦੀ ਕਲਿਯਾਣ ਵਾਸਤੇ ਅਰਦਾਸ ਕਰਨ।

ਗੁਰੂ ਚਰਨਾਂ ਦਾ ਦਾਸ

—ਤੇਜਾ ਸਿੰਘ ਦਾਸ

# (੧) ਮਾਈ ਸਾਹਬੋ

## (ਪਤੀ ਦਾ ਨਾਮ ਕਰਮ ਸਿੰਘ, ਪਿੰਡ ਪਧਰੀ)

ਇਹ ਮਾਈ ਸਤਿ: ਰਾਮ ਸਿੰਘ ਜੀ ਦੀ ਸ਼ਰਨ ਆਉਣ ਤੋਂ ਪਹਿਲਾਂ ਨਿਰਮਲੇ ਸਾਧੂਆਂ ਦੀ ਸੇਵਕ ਸੀ। ਵੇਦਾਂਤ ਦਾ ਚਰਚਾ ਹਮੇਸ਼ਾਂ ਮੁਖ ਰਖਦੀ ਤੇ ਚਰਚਾ ਕਰਦੀ ਕਿ ਆਤਮਾ ਨਿਰਲੇਪ ਤੇ ਅਮਰ ਹੈ। ਦੇਹਧਾਰੀ ਗੁਰੂ ਦੀ ਲੋੜ ਕਿਉਂ। ਸਤਿਗੁਰ ਜੀ ਜਵਾਬ ਦਿਆ ਕਰਦੇ ਕਿ ਮਾਈ ਤੇਰੀ ਕਥਨੀ ਹੈ, ਕਰਨੀ ਨਹੀਂ। ਸਤਿਗੁਰੂ ਦੀ ਸ਼ਰਨ ਅਤੇ ਬਖਸ਼ਸ਼ ਤੋਂ ਬਗੈਰ ਇਸ ਜਗ ਵਿਚ ਛੁਟਕਾਰਾ ਨਹੀਂ। ਇਹ ਜੀਵ ਮਾਯਾ ਤੋਂ ਨਹੀਂ ਬਚ ਸਕਦਾ। ਮਾਈ ਦੇ ਮਨਣ ਵਿਚ ਨਾ ਆਈ ਤਾਂ ਸਤਿ: ਜੀ ਕਿਹਾ ਕਿ ਵਕਤ ਆਏ ਪੁਰ ਤੇਰੀ ਪ੍ਰੀਖਿਆ ਕਰਾਂਗੇ।

੧ ਵੈਸਾਖ ੧੯੧੯ ਬਿ: ਦੀ ਅਰਧ ਕੁੰਭੀ ਦੇ ਮੇਲੇ ਪੁਰ ਮਾਈ ਵੀ ਨਾਲ ਸੀ। ਸਤਿਗੁਰਾਂ ਮਸਤਾਨੀ ਬਿਰਤੀ ਵਿਚ ਹੋ ਕੇ ਮਾਈ ਨੂੰ ਕਿਹਾ ਕਿ ਅੱਜ ਤੇਰੀ ਅਮਰ ਆਤਮਾ ਦੀ ਪ੍ਰੀਖਿਆ ਕਰਨੀ ਹੈ। ਕਿ ਬਲਦੀ ਅੱਗ ਵਿਚ ਸੜਦਾ ਹੈ ਜਾਂ ਨਹੀਂ। ਮਾਈ ਡਰੀ ਤੇ ਪਛਤਾਈ। ਸਚੇ ਪਾਤ: ਸਿੰਘਾਂ ਪਾਸੋਂ ਬਾਲਣ ਇਕੱਠਾ ਕਰਾ ਕੇ ਅੰਗੀਠਾ ਤਿਆਰ ਕਰਵਾਇਆ। ਤਾਂ ਮਾਈ ਦੂਰ ਜਾ ਕੇ ਜੰਗਲ ਵਿਚ ਲੁਕ ਬੈਠੀ। ਸੱਚੇ ਪਾਤ: ਸਿੰਘਾਂ ਨੂੰ ਭੇਜ ਕੇ ਸੱਦ ਲਿਆਂਦੀ। ਤਾਂ ਅਰਜ ਕੀਤੀ ਪਾਤਸ਼ਾਹ ਬਖਸ਼ੋ ਮੈਂ ਭੁੱਲੀ, ਆਪ ਦੀ ਗੱਤ ਨੂੰ ਨਹੀਂ ਸੀ ਜਾਣ ਸਕੀ। ਪਾਤਸ਼ਾਹ ਕਿਹਾ ਹੁਣ ਬਚਨ ਪੂਰਾ ਕਰਨਾ ਹੈ। ਇਹ ਕੰਬਲੀ ਲੈ ਕੇ ਉਤਕੇ ਵਿਚ ਬੈਠ ਜਾਹ ਸਤਿਗੁਰ ਰਖਸ਼ਾ ਕਰਨਗੇ। ਮਾਈ ਦੇ ਕੁੱਛੜ ਬੱਚਾ ਸੀ। ਬੱਚੇ ਨੂੰ ਬਾਹਰ ਸਿੱਟਣ ਲਗੀ। ਸਚੇ ਪਾਤ: ਧਾਵਕ ਰੂਪ ਧਾਰਿਆ ਸੀ। ਸਣੇ ਬੱਚੇ ਅੰਗੀਠੇ ਵਿਚ ਬਿਠਾਲ ਕੇ ਅੱਗਨੀ ਪ੍ਰਚੰਡ ਕਰਵਾ ਦਿਤੀ।

ਅੰਗੀਠੇ ਵਿਚ ਬੈਠੀ ਮਾਈ ਕੀ ਵੇਖਦੀ ਹੈ ਕਿ ਲੱਟ ਲੱਟ ਕਰਦੀ ਅੱਗਨੀ ਮਾਈ ਦੀ ਕੰਬਲੀ ਤੋਂ ਪਰੇ ਰਹਿੰਦੀ ਹੈ। ਮਾਈ ਸਤਿਗੁਰਾਂ ਦੇ ਚਰਨਾਂ ਦਾ ਧਿਆਨ ਧਰ ਕੇ ਸ਼ਾਂਤ ਚਿਤ ਬੈਠੀ ਰਹੀ, ਅੰਗੀਠਾ ਜਲ ਕੇ ਕੋਲੇ ਬਣ ਚੁੱਕਾ ਸੀ। ਮਾਈ ਨੇ ਕੰਬਲੀ ਝਾੜੀ ਕੋਲੇ ਪਰ੍ਹਾਂ ਡਿੱਗ ਪਏ। ਪਉਣ, ਪਾਣੀ, ਅਗਨੀ ਮੇਰੇ ਸਤਿਗੁਰ ਦੇ ਹੁਕਮ ਵਿਚ। ਮਾਈ ਅੰਗੀਠੇ ਤੋਂ ਬਾਹਰ ਆਈ। ਰੋਮ ਤਕ ਨਹੀਂ ਸੜਿਆ। ਅਗਨੀ ਦਾ ਸੇਕ ਤੱਕ ਨਹੀਂ ਪਹੁੰਚਿਆ। ਸਭ ਖਲਕੱਤ ਦੇਖਦੀ ਹੋਈ ਸਤਿਗੁਰਾਂ ਦੀ ਜੈ ਜੈਕਾਰ ਕਰ ਰਹੀ ਹੈ। ਮਾਈ ਨੂੰ ਵੀ ਸਮਝ ਆ ਗਈ ਕਿ ਆਤਮਾ ਤਾਂ ਅਮਰ ਹੈ। ਮਗਰ ਜੇ ਸਤਿਗੁਰ ਦਾ ਹੱਥ ਸਿਰ ਤੇ ਹੋਵੇ, ਨਹੀਂ ਤਾਂ ਹਉਮੈਂ ਵਿਚ ਦਸਵੇਂ ਦੁਆਰ ਜਾ ਕੇ ਵੀ ਗਿਰ ਜਾਏਗਾ (ਮਨੁ ਨਿਰਮਲੁ ਨਹੀ ਦਸਵੈ ਦੁਆਰ।

ਝੂਮਿ ਝੂਮਿ ਆਵੈ ਮੁੜਾ ਵਾਰੇ ਵਾਰ) ਸਤਿਗੁਰਾਂ ਦਾ ਇਹ ਕੌਤਕ ਸੁਣ ਕੇ ਲੋਹ ਗੜ੍ਹ ਸਾਰਾ ਨਗਰ ਸਿੱਖ ਬਣਿਆਂ। ਹੋਰ ਸੈਂਕੜੇ ਸਿੱਖ ਚਰਨੀਂ ਲਗੇ। ਸਤਿਗੁਰਾਂ ਦਾ ਜਸ ਦੂਰ ਦੂਰ ਪਹੁੰਚਿਆ। ਕਿ ਇਹ ਤਾਂ ਅਨੰਤ ਸ਼ਕਤੀ ਦਾ ਮਾਲਕ ਹੈ।

ਸ੍ਰੀ ਸਤਿ: ਪ੍ਰਤਾਪ ਸਿੰਘ ਜੀ ਦੇ ਟੇਪ ਰਿਕਾਰਡ ਉਪਦੇਸ਼ ਵਿਚ ਦਸਿਆ ਹੈ ਕਿ ਮਾਈ ੧੧੦ ਸਾਲ ਦੀ ਹੋ ਕੇ ਗੁਜਰੀ। ਉਸਦਾ ਲੜਕਾ ਲਾਲ ਸਿੰਘ ਜੋ ਮਾਈ ਦੇ ਨਾਲ ਅੰਗੀਠੇ ਵਿਚ ਬੈਠਾ ਸੀ ਅਜੇ ਵੀ ਹੈ। ਮਾਈ ਨੇ ਸਾਰਾ ਕੌਤਕ ਆਪ ਦਸਿਆ ਅਤੇ ਸ਼ਰਧਾ ਨਾਲ ਆਪਣੇ ਹੱਥੀਂ ਕਪਾਹ ਚੁਗ ਕੇ, ਕੱਤ ਕੇ, ਉਣਾ ਕੇ, ਖੱਦਰ ਦੇ ਕੱਪੜੇ ਦਾ ਪੁਸ਼ਾਕਾ ਹੱਥੀਂ ਸੀਉਂ ਕੇ ਮੈਨੂੰ ਦਿੱਤਾ ਸੀ ਜੋ ਸਿਮਰਨ ਕਰਦੀ ਨੇ ਤਿਆਰ ਕੀਤਾ ਸੀ। ਮੈਂ ਉਸ ਨੂੰ ਪਹਿਨ ਕੇ ਰੋਜ਼ ਨਹਿਰ ਕੰਡੇ ਤੁਰਦਾ ਹੋਇਆ ਸੁਖਮਣੀ ਸਾਹਿਬ ਦੀਆਂ ਦੋ ਅਸ਼ਟਪਦੀਆਂ ਰੋਜ਼ ਕੰਠ ਕਰ ਲੈਂਦਾ ਸੀ। ਸਾਰਾ ਸੁਖਮਣੀ ਸਾਹਬ ਕੰਠ, ਕੀਤਾ। ਹਰਦੁਆਰ ਦੇ ਮੇਲੇ ਤੋਂ ਬਾਅਦ ਇਸ ਮਾਈ ਨੇ ਸਿਆੜ ਨਗਰ ਸਤਿ: ਰਾਮ ਸਿੰਘ ਜੀ ਦੀ ਹਜ਼ੂਰੀ ਵਿਚ ਅੰਮ੍ਰਿਤ ਖੰਡੇ ਦਾ ਛਕਿਆ ਸੀ।

ਨੋਟ :–ਸਤਿ: ਪ੍ਰਤਾਪ ਸਿੰਘ ਜੀ ਨੇ ੧੯੦੭ ਈਸਵੀ ਵਿਚ ਮਾਈ ਦੀ ਜ਼ਬਾਨੀ ਇਹ ਕੌਤਕ ਸੁਣਿਆਂ ਸੀ। ਮਾਈ ਦੇ ਪੋਤਰੇ ਹਰਨਾਮ ਸਿੰਘ ਅਤੇ ਖਜ਼ਾਨ ਸਿੰਘ ਨਾਮਧਾਰੀ ਪੰਥ ਦੇ ਉੱਘੇ ਸਿਖ ਹਨ ।

## (੨) ਮਾਈ ਇੰਦ ਕੌਰ ਅਤੇ
## (੩) ਮਾਈ ਖੇਮ ਕੌਰ

### (ਮਾਈ ਇੰਦ ਕੌਰ ਪਤੀ ਦਾ ਨਾਮ ਨੰਦ ਸਿੰਘ ਜੀ, ਹੰਡਿਆਏ ਨਗਰ)
### (ਅਤੇ ਖੇਮ ਕੌਰ ਸਿਆੜ ਤੋਂ)

ਮਾਤਾ ਇੰਦ ਕੌਰ ਦੀ ਕੁਖੋਂ ੨੭ ਸਾਲ ਦੀ ਉਮਰ ਵਿਚ ਇਕ ਪੁੱਤਰ ਜੰਮਿਆਂ। ਉਸਦਾ ਨਾਮ ਨਿਰਭੈ ਸਿੰਘ ਰਖਿਆ।

ਸ੍ਰੀ ਸਤਿ: ਰਾਮ ਸਿੰਘ ਜੀ ਗੁ: ਗੋਬਿੰਦ ਸਿੰਘ ਜੀ ਦੀ ਸਿੱਖੀ ਨੂੰ ਮੁੜ ਹਰੀ ਕਰਦੇ ਬੜੇ ਬੜੇ ਸਰਦਾਰਾਂ ਅਤੇ ਆਮ ਸਿੱਖਾਂ ਨੂੰ ਸਿੱਖ ਸਜਾਉਂਦੇ, ਨਾਮ ਮੰਤਰ ਦੀ ਦਾਤ ਬਖਸ਼ਦੇ ਭੈਣੀਬਧਦੀ ਨਗਰ ਆਏ। ਲੰਗਰ ਅਤੇ ਡੇਰਾ ਸ: ਨੰਦ ਸਿੰਘ ਦੇ ਘਰ ਹੋਇਆ। ਸਤਿਗੁਰਾਂ ਨੰਦ ਸਿੰਘ ਨੂੰ ਨਾਮ ਦੀ ਦਾਤ ਬਖਸ਼ੀ। ਐਸਾ ਰੰਗ ਚੜ੍ਹਿਆ ਬ੍ਰਹਮ ਚਰਨ ਧਾਰਨ ਕਰ ਲਿਆ ਇਕ ਰਸ ਸਿਮਰਨ ਚਾਲੂ ਹੋ ਕੇ ਆਤਮਾ ਪ੍ਰਮਾਤਮਾ ਦਾ ਮੇਲ ਹੋ ਗਿਆ। ਆਪ ਮਸਤਾਨਿਆਂ ਦੇ ਜੱਥੇ ਵਿਚ ਸ਼ਾਮਲ ਹੋ ਗਏ।

ਇਧਰ ਅੰਗਰੇਜ਼ ਸਰਕਾਰ ਨੇ ੧੮੫੭ ਦੇ ਗਦਰ ਤੋਂ ਬਾਅਦ ਭਾਰਤ ਅਤੇ ਪੰਜਾਬ ਨੂੰ ਗੁਲਾਮੀ ਦੇ ਪੱਕੇ ਸੰਗਲ ਪਾਉਣ ਵਾਸਤੇ ਸਿੱਖਾਂ ਵਿਚ ਈਸਾਈ ਮੱਤ ਪ੍ਰਚਾਰਨਾ ਸ਼ੁਰੂ ਕਰ ਦਿਤਾ। ਸਿੱਖ ਧਰਮ ਅਸਥਾਨਾਂ, ਤੀਰਥਾਂ ਦੇ ਪੁਜਾਰੀਆਂ ਨੂੰ ਲਾਲਚ ਦੇ ਕੇ ਆਪਣੇ ਹੱਥਾਂ ਵਿਚ ਕੀਤਾ। ਤੀਰਥਾਂ ਵਿਚ ਪਾਦਰੀ ਭੇਜੇ। ਤਿੰਨਾਂ ਸਾਲਾਂ ਵਿਚ ਪੰਜਾਂ ਜਿਲ੍ਹਿਆਂ ਅੰਦਰ ੨੨੦੦੦ ਬੰਦਿਆਂ ਨੂੰ ਇਸਾਈ ਮੱਤ ਵਿਚ ਲਿਆਉਂਦਾ। ਸਿੱਖਾਂ ਦੀ ਅਣਖ ਨੂੰ ਪਰਖਣ ਵਾਸਤੇ, ਧਰਮ ਤੀਰਥਾਂ ਨਜਦੀਕ ਮੁਸਲਮਾਨ ਬੁਚੜਾਂ ਹੱਥੀ ਗਊ ਬੱਧ ਸ਼ੁਰੂ ਕਰਵਾਇਆ। ਗਊ ਮਾਸ ਦੀਆਂ ਬੋਟੀਆਂ ਹੱਡੀਆਂ ਕਾਂ ਇਲਾਂ ਨੇ ਤੀਰਥਾਂ ਦੀਆਂ ਪ੍ਰਕਰਮਾਂ ਵਿਚ ਸਿਟਣੀਆਂ, ਜੋ ਅੰਗਰੇਜ਼ ਨੂੰ ਇਹ ਨਹੀਂ ਸੀ ਪਤਾ ਕਿ ਸਿਖੀ ਧਰਮ ਦੀ ਅਣਖ ਦਾ ਰਾਖਾ ਆਪਣਾ ਪਹਿਰਾ ਦੇ ਰਿਹਾ ਹੈ। ਤਾਂ ਸਤਿਗੁਰੂ ਰਾਮ ਸਿੰਘ ਜੀ ਦੇ ਸੇਵਕ ਅਣਖੀਲੇ ਸਿਖ ਮੈਦਾਨ ਵਿਚ ਨਿਕਲੇ। ਥਾਂ ਥਾਂ ਕੁਰਬਾਨੀਆਂ ਹੋਣ ਲਗੀਆਂ।

ਅਜੇ ਰਾਇਕੋਟ ਅੰਮ੍ਰਿਤਸਰ ਦੇ ਸ਼ਹੀਦੀ ਸਾਕੇ ਤਾਜੇ ਹੀ ਸਨ, ਜੋ ਫਰਵਾਹੀ ਦੇ ਇਕ ਨੰਬਰਦਾਰ ਗੁਰਮੁਖ ਸਿੰਘ ਨੇ ਇਕ ਗਊ ਘਾਤ ਮਲੇਰਕੋਟਲੇ ਦਾ ਵਿਰਲਾਪ ਭੈਣੀ ਸਾਹਬ ਆ ਸੁਣਾਇਆ। ਇਥੇ ਇਕ ਮਸਤਾਨਿਆਂ ਦੇ ਜੱਥੇ ਦੇ ਜੱਥੇਦਾਰ ਨੂੰ ਮਸਤਾਨੀ ਅਵਸਥਾ ਵਿਚ ਗੁ: ਤੇਗ ਬਹਾਦਰ ਜੀ ਦਾ ਹੁਕਮ ਹੋਣ ਲਗਾ ਕਿ ਜਲਦੀ ਜਾ ਕੇ ਸ਼ਹੀਦੀਆਂ ਪਾਓ ਅੱਜੀ ਸੀਸ ਲੱਗਣ ਦਾ ਵਕਤ ਆ ਗਿਆ ਹੈ।

ਸ: ਹੀਰਾ ਸਿੰਘ ਜਥੇਦਾਰ ਇਸ ਭੇੜ ਸੀ ਤੇ ਜਥੇ ਵਿਚ ਦੋ ਮਾਈਆਂ ਇੰਦ ਕੌਰ ਹੰਡਿਆਏ ਤੋਂ ਅਤੇ ਖੇਮ ਕੌਰ ਸਿਆੜ ਤੋਂ ਨਾਲ ਸਨ। ਸਤਿਗੁਰਾਂ ਦੀ ਆਗਿਆ ਤੋਂ ਬਗੈਰ ਹੀ ਅਰਦਾਸੇ ਸੋਧ ਦੋਹਾਂ ਮਾਈਆਂ ਨੇ ਢੋਲਾ ਕਰ ਦਿਤਾ ਕਿ ਸ਼ਹੀਦੀ ਜਹਾਜ ਛੁੱਟਣ ਲਗਾ ਜਿਸ ਨੇ ਸਵਾਰ ਹੋਣਾ ਸ਼ਾਮਲ ਹੋ ਜਾਓ। ਗੁਰੂ ਤੇਗ ਬਹਾਦਰ ਦੇ ਹੁਕਮ ਨੂੰ ਸਿਰ ਮਥੇ ਮੰਨਦੇ ਹੋਏ ਸਤਿਗੁਰਾਂ ਪਾਸੋਂ ਵੀ ਹਾਂ ਕਰਵਾ ਲਈ। ਸ਼ਹੀਦੀ ਦੇਗਾਂ ਛਕ ਕੇ, ਕਮਰ ਕੱਸੇ ਕਰਕੇ, ਅਰਦਾਸੇ ਸੋਧ ਸਤਿਗੁਰਾਂ ਪਾਸੋਂ ਆਸ਼ੀਰਵਾਦ ਲੈ ਰਥੋਂ ਪਿੰਡ ਹੁੰਦੇ ਹੋਏ ਮਲੌਦ ਆ ਪਹੁੰਚੇ। ਉਥੋਂ ਦੇ ਇਕ ਸਰਦਾਰ ਪਾਸੋਂ ਘੋੜੇ, ਸ਼ਸ਼ਤਰ ਮੰਗੇ, ਉਸ ਨਾਂਹ ਕੀਤੀ। ਮਾਈ ਇੰਦ ਕੌਰ ਨੇ ਟਾਕੂਏ ਦਾ ਵਾਰ ਕੀਤਾ। ਸ: ਬਦਨ ਸਿੰਘ ਦੇ ਮੱਥੇ ਉਤੇ ਜਖਮ ਹੋ ਗਿਆ। ਉਸਦੇ ਨੌਕਰਾਂ ਨਾਲ ਮੁਕਾਬਲਾ ਹੋਇਆ। ਸ: ਨੰਦ ਸਿੰਘ ਤੇ ਕੁਝ ਸਰਦਾਰ ਦੇ ਬੰਦੇ ਸ਼ਹੀਦ ਹੋਏ। ਜੱਥੇ ਨੇ ਲੋੜ ਅਨੁਸਾਰ ਸ਼ਸ਼ਤਰ ਹਾਸਲ ਕਰਕੇ ਮਲੇਰਕੋਟਲੇ ਪੁਰ ਜਾ ਬੁਚੜਾਂ ਦੇ ਮਹੱਲੇ ਹਮਲਾ ਕਰ ਦਿਤਾ। ਉਥੋਂ ਦੀ ਪੁਲੀਸ ਨਾਲ ਪੂਰੀ ਮੁੱਠ ਭੇੜ ਹੋਈ। ਇਕ ਘੋੜਿਆਂ ਦੇ ਕੁਤਵਾਲ ਨੇ ਮਾ : ਇੰਦ ਕੌਰ

ਪੁਰ ਹਮਲਾ ਕੀਤਾ । ਮਾਈ ਨੇ ਸਵਾ ਜੋਗ ਨਾਲ ਉਸ ਨੂੰ ਪਾਰ ਬੁਲਾ ਕੇ ਬਹਿਸ਼ਤਾਂ ਨੂੰ ਭੇਜ ਦਿਤਾ ਅਤੇ ਉਸ ਦੇ ਢਾਈ ਸਾਲ ਦੇ ਬੱਚੇ ਨੂੰ ਪਿਆਰ ਦੇ ਕੇ ਰੋਂਦੇ ਨੂੰ ਚੁੱਪ ਕਰਾਇਆ।

ਨੋਟ :— ਇਸ ਸਾਕੇ ਦਾ ਪੂਰਾ ਹਾਲ ਦੂਸਰੇ ਲੇਖ ਵਿਚ ਦਿਤਾ ਜਾਏਗਾ। **ਇਥੇ ਸਿਰਫ ਮਾਈਆਂ ਦੀ ਕੁਰਬਾਨੀ ਦੱਸਣੀ ਹੈ।**

ਜੱਥੇ ਨੇ ਬੁਚੜਾਂ ਨੂੰ ਸਜ਼ਾ ਦੇ ਕੇ ਆਪਣਾ ਫਰਜ਼ ਅਦਾ ਕੀਤਾ। ਰੜ ਪਿੰਡ ਦੇ ਮੈਦਾਨ ਵਿਚ ਆ ਕੇ ਡੇਰੇ ਲਾਏ। ਸ: ਹੀਰਾ ਸਿੰਘ ਨੇ ਐਲਾਨ ਕਰ ਦਿਤਾ ਕਿ ਜਿਸ ਨੂੰ ਜਾਨ ਪਿਆਰੀ ਹੈ ਜਾ ਸਕਦਾ ਹੈ ਅਸੀਂ ਤਾਂ ਸਤਿ: ਦੇ ਹੁਕਮ ਅਨੁਸਾਰ ਸ਼ਹੀਦ ਹੋਣ ਆਏ ਹਾਂ। ਇਸ ਮੁਕਾਬਲੇ ਵਿਚ ਸਿੰਘਾਂ ਵਲੋਂ ੭ ਸ਼ਹੀਦ, ੨ ਫੱਟੜ, ਦੁਸ਼ਮਣਾਂ ਵਲੋਂ ੯ ਮਰੇ ੪ ਜ਼ਖਮੀ। ਸ: ਹੀਰਾ ਸਿੰਘ ਦਾ ਹੱਥ ਕੱਟਿਆ ਗਿਆ ਸੀ ਜਿਨ੍ਹਾਂ ਨੇ ਸਮੁੰਦ ਖਾਂ ਪਠਾਨ ਨੂੰ ਮਾਰਿਆ ਸੀ। ਜਾਣ ਵਾਲੇ ਘਰਾਂ ਨੂੰ ਚਲੇ ਗਏ। ੬੮ ਸਿੰਘਾਂ ਨੇ ਸ਼ੇਰਪੁਰ ਦੇ ਕਿਲੇ ਵਿਚ ਜਾ ਕੇ ਗ੍ਰਿਫਤਾਰੀ ਦੇ ਦਿਤੀ। ੧੭ ਜਨਵਰੀ ੧੮੭੨ ਈ: ਨੂੰ ਮਿ: ਕਾਵਨ, ਡੀ ਸੀ ਲੁਧਿਆਣਾ ਦੀ ਕਮਾਨ ਹੇਠ ਪਟਿਆਲਾ, ਨਾਭਾ, ਜੀਂਦ ਸਿੱਖ ਰਿਆਸਤਾਂ ਦੀਆਂ ਤੋਪਾਂ ਨਾਲ ਦੋ ਦਿਨਾਂ ਵਿਚ ੬੫ ਸਿੰਘ ਸ਼ਹੀਦ ਹੋਏ। ਤੋਪਾਂ ਦੇ ਸਾਹਮਣੇ ਸਿੰਘ ਜੈਕਾਰੇ ਛੱਡਦੇ ਹੋਏ ਛਾਤੀਆਂ ਡਾਹ ਕੇ ਹੱਸਦੇ ਹੋਏ ਸ਼ਹੀਦ ਹੋਏ।

ਪਹਿਲੇ ਦਿਨ ਮਾਈ ਖੇਮ ਕੌਰ ਦੇ ੧੨ ਸਾਲ ਦੀ ਉਮਰ ਦੇ ਲੜਕੇ ਬਿਸ਼ਨ ਸਿੰਘ ਦੀ ਵਾਰੀ ਆਈ। ਕਾਵਨ ਦੀ ਮੇਮ (ਜੋ ਉਸ ਸਮੇਂ ਨਾਲ ਸੀ) ਨੇ ਆਪਣੇ ਰਹਿਮ ਦਿਲ ਖਿਆਲ ਨਾਲ ਉਸਦੀ ਸਫਾਰਸ਼ ਕੀਤੀ ਕਿ ਇਸ ਬੱਚੇ ਨਾਬਾਲਗ ਨੂੰ ਛੱਡ ਦਿਤਾ ਜਾਵੇ। ਇਸਦੇ ਜਵਾਬ ਵਿਚ ਕਾਵਨ ਨੇ ਸ਼ਰਤ ਰਖੀ ਕਿ ਇਹ ਬੱਚਾ ਅਗਰ ਜ਼ਬਾਨ ਤੋਂ ਕਹੇ ਕਿ ਮੈਂ ਗੁ: ਰਾਮ ਸਿੰਘ ਦਾ ਸਿੱਖ ਨਹੀਂ ਹਾਂ ਤਾਂ ਮੈਂ ਇਸ ਨੂੰ ਛੱਡ ਦਿਆਂਗਾ। ਬੱਚੇ ਨੇ ਸੁਣਦਿਆਂ ਸਾਰ ਹੀ ਕਾਵਨ ਨੂੰ ਕਿਹਾ, ਚੰਗਾ ਸਾਹਬ ਮੇਰੀ ਨੇੜੇ ਹੋ ਕੇ ਗੱਲ ਸੁਣ। ਗੋਰੇ ਸੋਚਿਆ ਕਿ ਲੜਕਾ ਆਪਣਾ ਖਿਆਲ ਗੁਪਤ ਦੱਸਣਾ ਚਾਹੁੰਦਾ ਹੈ। ਜਿਉਂ ਹੀ ਸਾਹਬ ਨੇੜੇ ਹੋਇਆ, ਸ਼ੇਰ ਦੇ ਬੱਚੇ ਨੇ ਕਾਵਨ ਦੀ ਦਾੜ੍ਹੀ ਨੂੰ ਹੱਥ ਪਾ ਲਿਆ। ਸਾਹਬ ਦੀ ਕੀ ਤਾਕਤ ਸੀ ਛੁੜਾ ਸਕੇ। ਬੱਚੇ ਅੰਦਰ ਸਤਿਗੁਰ ਦੀ ਤਾਕਤ ਸੀ। ਕਾਵਨ ਦੇ ਬਾਡੀ ਗਾਰਡ ਇਕ ਸਿਖ ਸਿਪਾਹੀ ਨੇ ਲੜਕੇ ਨੂੰ ਕਤਲ ਕੀਤਾ ਅਤੇ ਆਪਣੀ ਗੱਦਾਰੀ ਦਾ ਸਬੂਤ ਦਿੱਤਾ।

ਇਸ ਜ਼ੁਲਮੀ ਖੂਨੀ ਸਾਕੇ ਤੋਂ ਬਾਅਦ ਇਹਨਾਂ ਦੋ ਮਾਈਆਂ ਇੰਦ ਕੌਰ ਅਤੇ ਖੇਮ ਕੌਰ ਦੇ ਬਾਰ ਬਾਰ ਕਹਿਣ ਤੇ ਵੀ ਉਹਨਾਂ ਨੂੰ ਮੌਤ ਦੀ ਸਜ਼ਾ ਨਾ ਦਿੱਤੀ।

ਪਟਿਆਲੇ ਦੇ ਕਿਲੇ ਵਿਚ ਕੁਝ ਦਿਨ ਰੱਖ ਕੇ ਉਹਨਾਂ ਨੂੰ ਆਪਣੇ ਆਪਣੇ ਘਰਾਂ ਨੂੰ ਭੇਜ ਦਿੱਤਾ ਅਤੇ ਪੁਲਿਸ ਦੀ ਨਿਗਰਾਨੀ ਹੇਠ ਰਹਿਣ ਦੀ ਪਾਬੰਦੀ ਲਾ ਦਿੱਤੀ।

ਪਟਿਆਲੇ ਦੇ ਕਿਲੇ ਵਿਚ ਰਿਹਾਂਦਿਆਂ ਕੁਝ ਦਿਨ ਬੀਤੇ ਸਨ ਕਿ ਕਾਵਨ ਦਾ ਇਕ ਚਾਟੜਾ ਸ਼ਿਵਚਰਨ ਨਾਮੀ ਦਲਾਲ ਬਣ ਕੇ ਮਾਈ ਖੇਮ ਕੌਰ ਦੇ ਕੋਲ ਆਇਆ। ਮਾਈ ਨੂੰ ਕੱਲਿਆਂ ਦੇਖ ਕੇ ਆਪਣੀ ਸ਼ਰਮ ਹਯਾ ਨੂੰ ਵੇਚ ਕੇ ਆਪਣਾ ਗੰਦਾ ਖਿਆਲ ਪ੍ਰਗਟ ਕੀਤਾ ਕਿ ਮਾਈ ਤੂੰ ਕੀ ਖੌਂਟਿਆ ਕੂਕਿਆਂ ਨਾਲ ਰਲ ਕੇ। ਅਜੇ ਵੀ ਤੂੰ ਸਮਝ ਜਾਵੇਂ ਤਾਂ ਮੈਂ ਤੈਨੂੰ ਕਾਵਨ ਪਾਸੋਂ ਮਨ ਦੀ ਮੁਰਾਦ ਪੂਰੀ ਕਰਵਾ ਦਿੰਦਾ ਹਾਂ। ਉਸ ਵਕਤ ਇਹੋ ਜਿਹੇ ਖੁਦਗਰਜ ਖੁਸ਼ਾਮਦੀ ਟੁਕੜਬੋਚ ਸਰਕਾਰ ਦੇ ਝੋਲੀ ਚੁੱਕ ਬਹੁਤ ਸਨ ਜੋ ਗੋਰਿਆਂ ਪਾਸੋਂ ਇਨਾਮਾਂ ਦੇ ਸਿਰ ਤੇ ਪਲਦੇ ਸਨ। ਮਿ: ਕਾਵਨ ਡੀ. ਸੀ. ਵੀ ਇਕ ਗਿਰੇ ਹੋਏ ਆਚਰਨ ਦਾ ਗੋਰਾ ਸੀ। ਤਾਂ ਮਾਈ ਦੇ ਇਹ ਗੱਲ ਸੁਣਨ ਦੀ ਦੇਰ ਸੀ, ਮਾਈ ਨੇ ਸਤਿਗੁਰੂ ਨੂੰ ਯਾਦ ਕਰ ਕੇ ਸ਼ਿਵਚਰਨ ਕੁੱਤੇ ਦੇ ਮੂੰਹ ਉਤੇ ਥੱਪੜ ਮਾਰਿਆ ਤੇ ਪੁੱਠਾ ਕਰ ਕੇ ਸੁੱਟ ਦਿੱਤਾ। ਫਿਰ ਪੈਰਾਂ ਦੀਆਂ ਅੱਡੀਆਂ ਨਾਲ ਉਸਦੀ ਮੁੰਰਮਤ ਕੀਤੀ। ਉਸਦੀ ਹੋਸ਼ ਗੁੰਮ ਹੋ ਗਈ। ਹੋਸ਼ ਟਿਕਾਣੇ ਆਈ ਤਾਂ ਮਾਫੀਆਂ ਮੰਗਣ ਲੱਗਾ ਕਿ ਤੂੰ ਅੱਜ ਤੋਂ ਮੇਰੀ ਧਰਮ ਭੈਣ ਹੋਈ। ਮਾਈ ਕਿਹਾ ਕਿ ਦੇਖ ਜ਼ਰਾ ਸੁਆਦ ਮੇਰੀਆਂ ਮੁਰਾਦਾਂ ਪੂਰੀਆਂ ਕਰ ਕੇ। ਤੇਰੇ ਵਰਗੀ ਗੱਦਾਰਾਂ ਨੇ ਦੇਸ਼ ਨੂੰ ਗੁਲਾਮ ਕਰਵਾਇਆ ਹੈ, ਨਹੀਂ ਤਾਂ ਗੋਰਿਆਂ ਦੀ ਕੀ ਤਾਕਤ ਹੈ। ਕਾਵਨ ਨੂੰ ਤੂੰ ਆਪਣਾ ਜਵਾਈ ਬਣਾ ਕੇ ਮੁਰਾਦਾਂ ਪੂਰੀਆਂ ਕਿਉਂ ਨਹੀਂ ਕਰਦਾ।

ਬਾਅਦ ਵਿਚ ਸੁਣਿਆਂ ਸੀ ਕਿ ਸ਼ਿਵਚਰਨ ਇਸ ਬੇਇਜ਼ਤੀ ਦੀ ਮਾਰ ਖਾ ਕੇ ਆਦਮੀ ਬਣ ਗਿਆ ਅਤੇ ਸਰਕਾਰੀ ਗੋਰਿਆਂ ਦੀ ਵਫਾਦਾਰੀ ਛੱਡ ਕੇ ਮਹਾਤਮਾਂ ਗਾਂਧੀ ਦਾ ਚੇਲਾ ਬਣ ਗਿਆ ਅਤੇ ਕਾਂਗਰਸੀ ਦੇਸ਼ ਭਗਤਾਂ ਵਿੱਚ ਕੰਮ ਕਰਨ ਲੱਗ ਪਿਆ।

ਮਗਰ ਅਖੀਰਲੀ ਉਮਰ ਵਿਚ ਸ਼ਰੀਰ ਨੂੰ ਇਕ ਅਸਾਧ ਰੋਗ ਲੱਗਾ। ਪਿਛਲੇ ਕੀਤੇ ਮਾੜੇ ਕਰਮਾਂ ਦਾ ਫਲ ਵੀ ਤਾਂ ਭੁਗਤਨਾਂ ਸੀ। ਆਖਰ ਸਤਿ: ਪ੍ਰਤਾਪ ਸਿੰਘ ਜੀ ਦੀ ਸ਼ਰਨੀ ਆ ਪਿਆ। ਆਪਣੀ ਹੋ ਚੁੱਕੀ ਗੰਦੀ ਕਰਤੂਤ ਕਹਿ ਸੁਣਾਈ। ਸਤਿਗੁਰ ਦਾ ਘਰ ਪਾਪੀਆਂ ਨੂੰ ਵੀ ਬਖਸ਼ਦਾ ਆਇਆ ਹੈ। ਬਖਸ਼ਸ਼ ਦੀ ਨਦਰ ਨਾਲ ਉਸਦਾ ਰੋਗ ਕੱਟਿਆ ਗਿਆ।

ਪਟਿਆਲੇ ਦੇ ਕਿਲੇ ਵਿਚੋਂ ਰਿਹਾਂ ਹੋ ਕੇ ਮਾਈ ਖੇਮ ਕੌਰ ਜਦੋਂ ਆਪਣੇ ਨਗਰ ਸਿਆੜ ਪਹੁੰਚੀ ਪਿੰਡ ਦੇ ਬੁਜ਼ਦਿਲ ਬੰਦਿਆਂ ਅਤੇ ਨੰਬਰਦਾਰਾਂ ਕਿਹਾ ਮਾਈ

ਤੂੰ ਕੁਕਣ ਬਣ ਕੇ ਕੀ ਖੱਟਿਆ। ਆਪਣੇ ਪੁੱਤ-ਭਰਾ ਮਰਵਾ ਨਿਪੁਤੀ ਹੋ ਬੈਠੀ ਹੈਂ। ਤਾਂ ਮਾਈ ਨੇ ਉੱਤਰ ਦਿੱਤਾ ਕਿ ਤੁਸੀਂ ਕੀ ਜਾਣੋਂ ਜੋ ਮੈਂ ਨਿਪੁੱਤੀ ਹੋਈ ਜਾਂ ਸਪੁੱਤੀ ਹੋਈ। ਤੁਹਾਡੇ ਵਰਗੇ ਬੁਜਦਿਲਾਂ ਖੁਸ਼ਾਮਦੀ ਗੱਦਾਰਾਂ ਨੇ ਫੰਰਗੀਆਂ ਦਾ ਹੌਂਸਲਾ ਵਧਾਇਆ ਹੈ ਜੋ ਉਹ ਦੇਸ਼ ਭਗਤਾਂ ਤੇ ਜੁਲਮ ਕਰਦਾ ਹੈ ਨਹੀਂ ਉਸਦੀ ਕੀ ਤਾਕਤ ਹੈ ਉਹ ਤਾਂ ਆਟੇ ਵਿੱਚ ਲੂਣ ਮਾਤਰ ਹੈ। ਮੇਰੇ ਪੁੱਤਰ, ਭਰਾਵਾਂ ਦੇਸ਼, ਕੌਮ, ਗਊ, ਗਰੀਬ ਰੱਖਿਆ ਵਾਸਤੇ ਜਾਨਾਂ ਵਾਰੀਆਂ। ਮਰਨਾ ਕਿਸ ਨੇ ਨਹੀਂ ਹੈ। ਮੇਰੇ ਵੱਡੇ ਭਾਗ ਹਨ ਜੋ ਕੁੱਖ ਸਫਲ ਹੋਈ। ਮੈਂ ਸਤਿਗੁਰੂ ਦਾ ਸ਼ੁਕਰ ਕਰਦੀ ਹਾਂ। ਮੇਰੇ ਪੁੱਤਰ ਮਰੇ ਨਹੀਂ ਜੀਵਨ ਮੁਕਤ ਅਮਰ ਹੋਏ ਹਨ। ਮਰਨਾ ਤੁਹਾਡੇ ਵਰਗਿਆਂ ਦਾ ਹੈ। (ਸੰਤ ਮਰੇ ਕਿਆ ਹੋਈਐ ਜੋ ਆਪਣੈ ਗ੍ਰਿਹ ਜਾਏ। ਰੋਵੈ ਸਾਕਤ ਬਾਪੁਰੇ ਜੋ ਹਾਟੈ ਹਾਟਿ ਬਿਕਾਇ।

## (ਘ) ਮਾਈ ਕਰਮੋਂ

### (ਪਿੰਡ, ਕੁਜਰਵਾਲ, ਲੁਧਿਆਣਾ ਪਤੀ ਧੰਨਾਂ ਸਿੰਘ)

ਇਸ ਮਾਈ ਨੇ ਵੀ ਸਿਆਲ ਪਿੰਡ, ਸਤਿਗੁਰੂ ਰਾਮ ਸਿੰਘ ਜੀ ਦੀ ਹਜੂਰੀ ਵਿੱਚ ਅੰਮ੍ਰਿਤ ਛਕਿਆ ਸੀ ਜਦੋਂ ਕਿ ਸਭ ਤੋਂ ਪਹਿਲੀ ਵਾਰ ਮਾਈਆਂ ਨੂੰ ਖੰਡੇ ਦੇ ਅੰਮ੍ਰਿਤ ਦੀ ਦਾਤ ਦਿੱਤੀ ਸੀ। ਇਹਨਾ ਬਹੁਤ ਸਮਾ ਭੈਣੀ ਸਾਹਿਬ ਗੁਰੂ ਘਰ ਦੀ ਸੇਵਾ ਵਿੱਚ ਗੁਜਾਰਿਆ। ੧੮੭੦ ਈ: ਸੰਨ ਵਿੱਚ ਆਪਣੇ ਹਥੀਂ ਉੱਨ ਕੱਤ ਕੇ ਕਾਲੇ ਰੰਗ ਦੀ ਕੰਬਲੀ ਉਣਵਾਕੇ ਬੜੀ ਸ਼ਰਧਾ ਨਾਲ ਲਿਆ ਕੇ ਸਤਿਗੁਰਾਂ ਦੇ ਪ੍ਰਦੇਸ਼ ਜਾਣ ਤੋਂ ਚਾਰ ਦਿਨ ਪਹਿਲਾਂ ਭੇਟਾ ਕੀਤੀ। ਤਾਂ ਸੱਚੇ ਪਾਤ: ਸਹਿਜ ਹੀ ਬਚਨ ਕੀਤਾ ਕਿ (ਲੈ ਆਈ ਹੈਂ ਮਾਈ ਦੇਸ਼ ਨਿਕਾਲੇ ਪ੍ਰਦੇਸ਼ ਜਾਣ ਦੀ ਨਿਸ਼ਾਨੀ) ਤਾਂ ਮਾਈ ਬੜੀ ਪ੍ਰੇਸ਼ਾਨ ਹੋਈ। ਸਤਿਗੁਰਾਂ ਕਿਹਾ ਤੂੰ ਫਿਕਰ ਨਾ ਕਰ ਤੇਰੀ ਸੇਵਾ ਪ੍ਰਵਾਨ ਹੋਈ ਹੈ ਇਹ ਪ੍ਰਦੇਸ਼ ਜਾਣ ਦਾ ਭਾਣਾ ਪਹਿਲਾਂ ਬਣ ਚੁੱਕਾ ਹੈ। ਇਸ ਨੂੰ ਸੱਚ ਕਰ ਮੰਨੀਏ।

ਇਸ ਗੱਲ ਦਾ ਭੇਦ ਉਸ ਸਮੇਂ ਖੁਲ੍ਹਿਆ ਜਦੋਂ ਮਲੇਰ ਕੋਟਲੇ ਦੇ ਸ਼ਹੀਦੀ ਸਾਕੇ ਤੋਂ ਬਆਦ ੧੭ ਜਨਵਰੀ ਦੀ ਰਾਤ ਨੂੰ ਲੁਧਿਆਣੇ ਦੇ ਡੀ. ਸੀ. ਦੇ ਹੁਕਮ ਨਾਲ ਸਤਿਗੁਰਾਂ ਨੂੰ ਪੁਲੀਸ ਹੱਥੀਂ ਲੁਧਿਆਣੇ ਸੱਦ ਭੇਜਿਆ। ਤਾਂ ਸਤਿਗੁਰਾਂ ਚੀਨੀ ਘੋੜੀ ਦੀ ਬਜਾਏ ਗੱਡੇ ਦੀ ਸਵਾਰੀ ਕੀਤੀ ਅਤੇ ਉਹੋ ਕੰਬਲੀ ਕਾਲੇ (ਰੰਗ) ਦੀ ਆਪਣੇ ਉਪਰ ਲੈ ਗਏ ਅਤੇ ਲੁਧਿਆਣੇ ਤੋਂ ੧੮ ਜਨਵਰੀ ੧੮੭੨ ਈ: ਨੂੰ ਪ੍ਰਦੇਸ਼ ਚਲੇ ਗਏ। ਜਿਨ੍ਹਾਂ ਦੀ ਅੱਜ ਤੱਕ ਉਸੇ ਦੇਹ ਵਿੱਚ ਵਾਪਸ ਆਉਣ ਦੀ ਸਾਨੂੰ ਉਡੀਕ ਹੈ।

## (੫) ਮਾਤਾ ਚੰਦੋ

(ਪਤੀ ਬਾ: ਹਰਨਾਮ ਸਿੰਘ, ਪਿੰਡ ਭਾਣਾ ਫਰੀਦਕੋਟ)

ਮਾਤਾ ਜੀ ਅਤੇ ਬਾਬਾ ਜੀ ਦੋਵੇਂ ਜੀਵਨ ਮੁਕਤ ਦੀ ਅਵਸਥਾ ਸਤਿ: ਰਾਮ ਸਿੰਘ ਜੀ ਦੇ ਬਖਸ਼ੇ ਨਾਮ ਮੰਤਰ ਦਾ ਸਦਕਾ। ਮਗਰ ਸਤਿਗੁਰਾਂ ਦੇ ਪ੍ਰਦੇਸ਼ ਜਾਣ ਦਾ ਵਿਛੋੜਾ ਨਾ ਝੱਲ ਸਕੇ ਹਰ ਸਮੇਂ ਅੱਖੀਆਂ ਵਿੱਚੋਂ ਪਾਣੀ ਵਗਦਾ ਰਹਿਣਾ। ਸਾਧ ਸੰਗਤ ਘਰ ਆਵੇ ਤਾਂ ਸੇਵਾ ਕਰਨੀ। ਚਲੀ ਜਾਵੇ ਧਾਈਂ ਮਾਰ ਕੇ ਰੋਣਾ।

ਸਤਿਗੁਰਾਂ ਦੇ ਵਿਛੋੜੇ ਦੇ ਵਿਯੋਗ ਵਿੱਚ ਪੈਰੀਂ ਜੁੱਤੀ ਨਹੀਂ ਪਾਈ, ਸਿਰ ਨੂੰ ਤੇਲ ਨਹੀਂ ਲਾਇਆ, ਰੋਟੀ ਚੋਪੜ ਕੇ ਨਹੀਂ ਖਾਧੀ, ਮੰਜੀ ਉੱਤੇ ਨਹੀਂ ਸੁੱਤੇ। ਇਸੇ ਤਰ੍ਹਾਂ ਸਾਰੀ ਉਮਰ ਵੈਰਾਗ ਵਿੱਚ ਗੁਜਾਰੀ।

ਜਦੋਂ ਬਾਬੇ ਦਰਬਾਰਾ ਸਿੰਘ ਜੀ ਨੂੰ ਸਤਿ: ਰਾਮ ਸਿੰਘ ਜੀ ਦੀ ਦੱਸ ਪਾਈ ਸਤਿ: ਹਰੀ ਸਿੰਘ ਜੀ ਨੇ ਵੀ ਰੰਗੂਨ ਜਾਣ ਦਾ ਬਚਨ ਕਰ ਦਿੱਤਾ। ਮਗਰ ਇਹ ਦੋਵੇਂ ਜੀਅ ਬਾਬਾ ਦਰਬਾਰਾ ਸਿੰਘ ਜੀ ਤੋਂ ਪਹਿਲੇਂ ਹੀ ਪਹੁੰਚ ਗਏ ਸੀ। ਨਾਲ ਹੀ ਇਹਨਾਂ ਪਾਸ ਸਰਕਾਰ ਵਲੋਂ ਮੁਹਰ ਲਗਾ ਕੇ ਮਨਜੂਰ ਹੋ ਕੇ ਦਸਖਤ ਹੋ ਕੇ ਚਿੱਠੀ ਸੀ। ਕੌਣ ਜਾਣੇ ਉਹ ਚਿੱਠੀ ਦਰਖਾਸਤ ਕਿਸ ਨੇ ਲਿਖੀ, ਕਿਸ ਵਲੋਂ ਲਿਖੀ ਤੇ ਕਿੱਥੇ ਬੈਠ ਕੇ ਲਿਖਾਈ ਫਿਰ ਕਿਹੜੇ ਦਫਤਰ ਵਿੱਚ ਕਿਹੜੀ ਮੁਹਰ ਲਾ ਕੇ ਦਸਖਤ ਕਿਸ ਨੇ ਕੀਤੇ। ਕਿਹੜੀ ਡਾਕ ਵਿੱਚ ਆਈ। ਕਿਸ ਡਾਕੀਏ ਉਹਨਾਂ ਨੂੰ ਘਰ ਪਹੁੰਚਾਈ। ਉਹ ਕਾਗਜ ਦਵਾਤ ਕਿੱਥੋਂ ਆਏ।

ਫਿਰ ਬਾਬੇ ਜੀ ਹੋਰਾਂ ਦੇ ਘਰ ਤੇ ਮਸਾਂ ਪ੍ਰਸ਼ਾਦੇ ਵਾਸਤੇ ਹੀ ਆਟਾ ਦਾਣਾ ਬੜੀ ਮੁਸ਼ਕਲ ਨਾਲ ਪੂਰਾ ਹੁੰਦਾ ਹੈ ਤੇ ਉਹਨਾਂ ਰੇਲ, ਡਾਕ, ਜਹਾਜ ਦਾ ਟਿਕਟ ਕਿਥੋਂ ਲਿਆ ਕਿਹੜੇ ਜਹਾਜ ਵਿਚ ਬੈਠ ਕੇ ਗਏ। ਰਸਤੇ ਵਿਚ ਕਿਉਂ ਨਹੀਂ ਫੜੇ ਗਏ।

ਜਦੋਂ ਉਥੇ ਪਹੁੰਚ ਕੇ ਦਰਸ਼ਨ ਕੀਤਾ। ਦਰਸ਼ਨ ਕਰਨ ਤੋਂ ਬਾਅਦ ਫੜੇ ਗਏ। ਕੌਣ ਕੈਦ ਕਰੇ, ਕੌਣ ਉਹਨਾਂ ਨੂੰ ਮਾਰ ਸੱਕੇ। ਜਦ ਪਉਣ ਪਾਣੀ ਅਗਨੀ ਅਕਾਸ਼ ਦਾ ਮਾਲਕ ਉਹਨਾਂ ਦੇ ਅੰਦਰ ਵਸਦਾ। ਕੀ ਦਰਸ਼ਨ ਉਹਨਾਂ ਨੂੰ ਪੰਜਾਬ ਉਹਨਾਂ ਦੇ ਘਰ ਨਹੀਂ ਸੀ ਹੋ ਸਕਦਾ ? ਫਿਰ ਉਸਦੀ ਖੇਡ ਕੌਤਕ, ਚਮਤਕਾਰ ਨਾਟਕ ਰਚਨਾਂ ਕੀ ਹੋਈ ਜੋ ਇਸ ਤਰ੍ਹਾਂ ਹੋ ਜਾਏ। ਜੇਕਰ ਸਾਨੂੰ ਜਾਂ ਅੰਗਰੇਜ਼ ਸਰਕਾਰ ਨੂੰ ਸਮਝ ਆ ਜਾਵੇ ਤਾਂ ਫਿਰ ਅਕਾਲ ਪੁਰਖ ਸਤਿਗੁਰੂ ਦੀ ਖੇਡ ਬਿਅੰਤ ਕਿਵੇਂ ਹੋਈ ਤੇ ਸਤਿਗੁਰੂ ਬਿਅੰਤ ਕਿਵੇਂ ਹੋਇਆ। ਫਿਰ ਉਹ ਤੁਕਾਂ ਜੋ (ਬਲਹਾਰੀ ਕੁਦਰਤ ਵਸਿਆ ਤੇਰਾ ਅੰਤ ਨਾ ਜਾਇ ਲੱਖਿਆ)। ਉਹ ਸੱਚ ਕਿਵੇਂ ਹੋਣ।

ਫਿਰ ਜਦੋਂ ਗੁਰੂ ਗੋਬਿੰਦ ਸਿੰਘ ੧੨ ਵੀਂ ਪਾਤਸ਼ਾਹੀ ਨੂੰ ਪ੍ਰਨਾਮ ਕਰ ਕੇ

ਲਿਖਦੇ ਹਨ :—

ਦੁਆਦਸ ਪੁਰਖ ਹੈ ਆਦਿ ਸੇ ਸਭਹਨ ਕੇ ਸਿਰ ਮੌਰ।
ਸ਼ਕਤ ਅਨੰਗੀ ਆਏ ਹੈ ਆਦਿ ਇਹੀ ਨਹੀਂ ਔਰ।

ਕੀ ਉਸਨੂੰ ਦੁਨੀਆਂ ਦੀ ਸ਼ਹਨਸ਼ਾਹੀ ਤਾਕਤ ਕੈਦ ਕਰ ਕੇ ਪ੍ਰਦੇਸ਼ ਲਿਜਾ ਸਕਦੀ ਹੈ ? ਇਹ ਤਾਂ ਉਸ ਦਾ ਆਪਣਾ ਹੀ ਖੇਲ ਬਣਾਇਆ ਆਪ ਹੀ ਉਸਦਾ ਆਗੂ ਬਣ ਕੇ ਚਲਾ ਰਿਹਾ ਹੈ ਸੀ। ਸਿਰਫ ਉਸ ਦੱਸਣਾ ਸੀ ਕਿ ਮੈਂ ਤੁਹਾਡੀ ਕੈਦ ਵਿਚ, ਉਹ ਵੀ ਪ੍ਰਦੇਸ ਵਿੱਚ ਰਹਿ ਕੇ ਆਪਣਾ ਕੰਮ ਪੂਰਾ ਕਰੀ ਜਾਂਦਾ ਹਾਂ।

ਸੋ ਬਾ: ਹਰਨਾਮ ਸਿੰਘ ਤੇ ਮਾ: ਚੰਦੇ ਨੂੰ ਵਾਪਸ ਦੇਸ਼ ਭੇਜ ਦਿਤਾ। ਮਗਰ ਇਸ ਤਰ੍ਹਾਂ ਦਰਸ਼ਨ ਉਹਨਾਂ ਨੂੰ ਹੀ ਹੋ ਸਕਦੇ ਹਨ, ਜਿਨ੍ਹਾਂ ਨੇ ਤਨ, ਮਨ, ਧੰਨ ਗੁਰੂ ਤੋਂ ਵਾਰਿਆ ਅਤੇ ਅਠੇ ਪੈਹਰ ਉਸਦੀ ਯਾਦ ਤੇ ਵੈਰਾਗ ਵਿਚ ਨੇਤਰ ਵੀ ਗਾਲ ਲਏ ਸੀ। ਉਹਨਾਂ ਦਰਸ਼ਨ ਦੇ ਪ੍ਰੇਮੀਆਂ ਨੇ ਜਾਪ, ਤਪ, ਨੀਂਦ, ਸੁਖ, ਆਰਾਮ, ਮੋਹ, ਮਮਤਾ ਸਭ ਕੁਝ ਦਰਸ਼ਨ ਦੇ ਨਮਿੱਤ ਅਰਪਨ ਕਰ ਛਡਿਆ ਸੀ।

## (੬) ਮਾਈ ਭਾਗਾਨ

### (ਪਿੰਡ ਬਾਹਬਾਬਪੁਰਾ, ਅੰਮ੍ਰਿਤਸਰ)

੨੦ ਸਾਲ ਦੀ ਉਮਰ ਵਿਚ ਵਿਧਵਾ ਹੋ ਗਏ। ਸ਼ਾਮ ਸਿੰਘ ਦੀ ਅਟਾਰੀ ਉਦਾਸੀ ਸਾਧੂ ਪਾਸੋਂ ਵਿਦਿਆ ਅਤੇ ਵੇਦਾਂਤ ਪੜੇ। ਇਥੇ ਹੀ ਬੀਬੀ ਹੁਕਮੀ (ਜੋ ਸੂਬੇ ਦੀ ਪਦਵੀ ਤੇ ਸੀ) ਦਾ ਮਿਲਾਪ ਹੋਇਆ। ਕੱਕਤੀਂ ਨਗਰ ਸ੍ਰੀ ਸਤਿ: ਰਾਮ ਸਿੰਘ ਜੀ ਦੇ ਦਰਸ਼ਨ ਹੋਏ। ਉਨ੍ਹਾਂ ਦੇ ਹੁਕਮ ਨਾਲ ਸੂਬਾ ਸਾਹਬ ਸਿੰਘ ਜੀ ਪਾਸੋਂ ਭਜਨ ਪ੍ਰੌਪਿਆ। ੧੯੬੩ ਦੀ ਵਿਸਾਖੀ ਨੂੰ ਸਤਿਗੁਰਾਂ ਦੀ ਹਜੂਰੀ ਵਿੱਚ ਅੰਮ੍ਰਿਤ ਪਾਨ ਕੀਤਾ।

ਸਤਿ: ਦੇ ਪ੍ਰਦੇਸ ਜਾਣ ਵੇਲੇ ਇਹ ਦੋਨੋਂ ਬੀਬੀਆਂ ਭੈਣੀ ਸਾਹਬ ਸਨ। ਮਿ: ਕਾਵਨ ਡੀ. ਸੀ. ਨੇ ਸਤਿ: ਨੂੰ ਲੁਧਿਆਣੇ ਤੋਂ ਪ੍ਰਦੇਸ (ਪਰਾਗ ਰਾਜ) ਨੂੰ ਤੋਰ ਕੇ ਮਿ: ਬੇਲੀ ਨੂੰ ਭੈਣੀ ਸਾਹਬ ੪੦ ਗੋਰਖੇ ਘੋੜਸਵਾਰ ਦੇ ਕੇ ਭੇਜਿਆ ਕਿ ਬਾਕੀ ਰਹਿੰਦੇ ਕੂਕੇ ਫੜ ਕੇ ਲਿਆਓ। ਇਸ ਵਕਤ ਭੈਣੀ ਸਾਹਬ ੧੫੦ ਦੇ ਕਰੀਬ ਮਰਦ, ਔਰਤਾਂ ਅਤੇ ਬੁੱਢੇ ਸਨ, ਜਿਨ੍ਹਾਂ ਵਿਚੋਂ ਛੇ ਸੂਬਿਆਂ ਨੂੰ ਅਲੱਗ ਲੁਧਿਆਣੇ ਨੂੰ ਭੇਜ ਕੇ ਬਾਕੀ ਦਿਆਂ ਨੂੰ ਇਕੱਠੇ ਅੰਦਰੋਂ ਬਾਹਰ ਕੱਢਣਵਾਸਤੇ ਭੇਡਾਂ ਬੱਕਰੀਆਂ ਵਾਂਗੂ ਹੱਕਿਆਂ ਜਾ ਰਿਹਾ ਸੀ।

ਇਕ ਘਮੰਡੀ ਨੰਬਰਦਾਰ ਨੇ ੭੦ ਸਾਲ ਦੇ ਬਜ਼ੁਰਗ ਕੇਸਰ ਸਿੰਘ ਨੂੰ ਅੰਦਰੋਂ

ਬਾਹਰ ਕੱਢਦਿਆਂ ਧੱਕਾ ਮਾਰਿਆ। ਬਾਬਾ ਜੀ ਕਮਜ਼ੋਰ ਹੋਣ ਕਰਕੇ ਡਿੱਗਦੇ-ਡਿੱਗਦੇ ਮਸਾਂ ਬਚੇ। ਬੀਬੀ ਭਾਗਣ ਨਾ ਰਹਿ ਸਕੀ। ਘਮੰਡੀ ਗੱਦਾਰ ਵੱਲ ਚਪੇੜ ਮਾਰਨ ਨੂੰ ਹੱਥ ਚੁੱਕਿਆ, ਤਾਂ ਬੀ: ਭਾਗਣ ਦਾ ਬੀਬੀ ਹੁਕਮੀ ਨੇ ਹੱਥ ਫੜਿਆ ਤੇ ਕਿਹਾ ਕਿ ਸਮੇਂ ਨੂੰ ਵਿਚਾਰ ਕੇ ਆਪਣਾ ਆਪ ਸੰਭਾਲੋ। ਬੀਬੀ ਭਾਗਣ ਛੋਟੀ ਲੰਬੀ ਜੁਵਾਨ ਹੱਥ ਵਿੱਚ ਸਫਾ ਜੰਗ ਸਿਰ ਤੇ ਦਸਤਾਰ ਅਤੇ ਮਾਲਾ ਆਸਣ ਪਊਏ-ਗੜਵਾ ਰਖਦੀ ਸੀ।

ਇਸ ਠੰਡੀ ਦੇ ਮੌਸਮ ਵਿੱਚ ਜੱਥੇ ਨੂੰ ਪੈਦਲ ਤੋਰ ਕੇ ੧੪ ਮੀਲ ਤੇ ਲੁਧਿਆਣੇ ਲਿਆਂਦਾ ਗਿਆ। ਰਾਤ ਨੂੰ ਮਿ: ਕਾਵਨ ਸਾਹਮਣੇ ਸਾਰਿਆਂ ਦੇ ਬਿਆਨ ਲੈ ਕੇ ਫਿਰੋਜ਼ਪੁਰ ਕਿਲ੍ਹਾ ਜੇਲ ਵਿਚ ਭੇਜ ਦਿਤੇ ਗਏ। ਉਥੋਂ ਦੇ ਡੀ. ਸੀ. ਨੇ ਬੀਬੀ ਭਾਗਣ ਨੂੰ ਕੁਝ ਦਿਨਾਂ ਬਾਅਦ ਅੰਮ੍ਰਿਤਸਰ ਭੇਜ ਦਿੱਤਾ ਅਤੇ ਅੰਮ੍ਰਿਤਸਰ ਦੇ ਡੀ. ਸੀ ਨੇ ਵਾਪਸ ਉਸਦੇ ਪਿੰਡ ਸ਼ਾਹਬਾਜ਼ ਪੁਰਾ ਭੇਜ ਕੇ ਹੱਦ-ਬੰਦੀ ਨਜ਼ਰਬੰਦ ਕਰਵਾ ਦਿੱਤਾ। ਮਗਰ ਦਰਸ਼ਨ ਦੇ ਪ੍ਰੇਮੀ ਕਿਵੇਂ ਰਹਿ ਸਕਣ। ਕੁਝ ਮਹੀਨੇ ਬਾਅਦ ਬੀਬੀ ਭੈਣੀ ਸਾਹਬ ਆ ਗਈ।

ਬਾਰਬਟਨ ਪੁਲੀਸ ਸੁਪਰਡੈਂਟ ਜੋ ਨਾਮਧਾਰੀਆਂ ਦੀ ਨਿਗਰਾਨੀ ਤੇ ਹੀ ਲੱਗਾ ਹੋਇਆ ਸੀ ਕਦੇ-ਕਦੇ ਭੈਣੀ ਸਾਹਿਬ ਦਰਵਾਜੇ ਬਿਠਾਈ ਪੁਲੀਸ ਨੂੰ ਤਾੜਨਾ ਕਰਨ ਆ ਜਾਂਦਾ ਸੀ ਤਾਂ ਬੀਬੀ ਉਸ ਨੂੰ ਨਿਧੜਕ ਸਾਹਮਣੇ ਸੌਂਚੀਆਂ ਸੁਣਾ ਦਿੰਦੀ ਸੀ ਕਿ ਜ਼ੁਲਮ ਕਰਨ ਵਾਲੇ ਪਾਪੀ ਗਰਕ ਹੋਣਗੇ।

ਇਕ ਦਿਨ ਬਾਰ ਬਟਨ ਨੇ ਗੁਰੂ ਹਰੀ ਸਿੰਘ ਜੀ ਪਾਸ ਸ਼ਕਾਇਤ ਕੀਤੀ ਕਿ ਭਾਗਣ ਮੈਨੂੰ ਗਾਲ੍ਹਾਂ ਕੱਢਦੀ ਹੈ। ਤਾਂ ਗੁ: ਹਰੀ ਸਿੰਘ ਜੀ ਨੇ ਬੀਬੀ ਨੂੰ ਦੱਸਿਆ-ਪੁੱਛਿਆ। ਬੀਬੀ ਨੂੰ ਕਿਸ ਦਾ ਡਰ ਸੀ। ਉਸੇ ਵਕਤ ਸੁਣਾ ਦਿੱਤੀਆਂ। (ਕਿਉਂ ਵੇ ਬੌਣਣਾ ਕੁੱਤਿਆ, ਹਰਾਮੀਆਂ ਕਿਹੜਾ ਚੁਗਲਖੋਰ ਨੰਬਰਦਾਰ ਤੈਨੂੰ ਦੱਸਦਾ ਹੈ ਕਿ ਮੈਂ ਤੈਨੂੰ ਗਾਲ੍ਹਾਂ ਕੱਢਦੀ ਹਾਂ। ਬਾਰਬੱਟਨ ਸ਼ਰਮਿੰਦਾ ਹੋ ਕੇ ਕਹਿੰਦਾ ਹੈ ਕਿ ਬਾਬਾ ਜੀ ਧੰਨ ਹੋ ਤੁਸੀ ਅਤੇ ਤੁਹਾਡੇ ਸੇਵਕ। ਮੈਨੂੰ ਭਾਗਣ ਗਾਲ੍ਹਾਂ ਨਹੀਂ ਕੱਢਦੀ। ਸ਼ਰਮਿੰਦਾ ਹੋ ਤੁਰ ਗਿਆ। ਇਹ ਸੀ ਸ਼ੇਰ ਦਿਲ ਬੀਬੀ ਭਾਗਣ।
ਦੇਸ਼ ਭਗਤ ਸੰਤਨੀ।

## (੭) ਬੀਬੀ ਹੁਕਮੀ (ਸੂਬਾ)

### (ਪਿੰਡ ਵਰਿਆਂਹ ਤਰਨਤਾਰਨ, ਅੰਮ੍ਰਿਤਸਰ)

ਆਪ ਦਾ ਜਨਮ ਨੱਗਰ ਵਰਿਆਹ (ਤਰਨਤਾਰਨ) ਜਿ: ਅੰਮ੍ਰਿਤਸਰ ਪਿਤਾ ਰਤਨ ਸਿੰਘ ਜੀ।

੧੧ ਸਾਲ ਦੀ ਅਵੱਸਥਾ ਵਿੱਚ ਵਿਆਹ ਹੋ ਕੇ ਵਿਧਵਾ ਹੋ ਗਈ। ਅੰਮ੍ਰਿਤਸਰ ਸੰਤ ਮਿਸ਼ਰਾ ਸਿੰਘ ਜੀ ਦੀ ਧਰਮਸਾਲਾ ਵਿਚ ਵੇਦਾਂਤ ਵਿਦਿਆ ਪੜ੍ਹੀ। ਸੰਤਨੀ ਚਰਨ ਕੌਰ ਦੀ ਸੰਗਤ ਕਰਕੇ ਸ਼ਬਦ ਸੁਰਤ ਦੇ ਅਭਿਆਸ ਨਾਲ ਆਤਮ ਦਰਸੀ ਹੋ ਗਈ। ਸ੍ਰੀ ਸਤਿ: ਰਾਮ ਸਿੰਘ ਜੀ ਦੇ ਦਰਸ਼ਨ ਕਰਕੇ ਅੰਮ੍ਰਿਤਪਾਨ ਕੀਤਾ। ਨਾਮ ਦੀ ਦਾਤ ਪ੍ਰਾਪਤ ਕੀਤੀ।

੧੮੬੩ ਈ: ਤੋਂ ਲੈ ਕੇ ਆਪ ਨੇ ਧਰਮ-ਸਿੱਖੀ ਨਾਮਧਾਰੀ ਪ੍ਰਚਾਰ ਸ਼ੁਰੂ ਕੀਤਾ। ਜ਼ਿਲਾ ਫੀਰੋਜ਼ਪੁਰ, ਪਟਿਆਲਾ, ਨਾਭਾ ਅਤੇ ਸੰਗਰੂਰ ਦੀਆਂ ਰਿਆਸਤਾਂ ਵਿਚ ਘੋੜਸਵਾਰ ਹੋ ਪ੍ਰਚਾਰ ਸ਼ੁਰੂ ਕੀਤਾ। ਸਤਿਗੁਰਾਂ ਵਲੋਂ ਤਾਂ ਹੀ ਆਪ ਨੂੰ ਸੂਬੇ ਦੀ ਪਦਵੀ ਮਿਲੀ। ਆਪ ਦਾ ਭਰਾ ਨੈਣਾ ਸਿੰਘ ਸਤਿਗੁਰਾਂ ਦਾ ਅਨਿਨ ਸਵੇਕ ਸੀ।

ਸਤਿਗੁਰਾਂ ਦੇ ਪ੍ਰਦੇਸ ਜਾਣ ਵੇਲੇ ਆਪ ਭੈਣੀ ਸਾਹਬ ਤੋਂ ਜੱਥੇ ਦੇ ਨਾਲ ਲੁਧਿਆਣੇ ਕਾਵਨ ਡੀ. ਸੀ. ਅੱਗੇ ਪੇਸ਼ ਹੋਏ। ਕੁਝ ਦਿਨ ਲੁਧਿਆਣੇ ਦੀ ਜੇਲ ਵਿਚ ਰੱਖ ਕੇ ਅੰਮ੍ਰਿਤਸਰ ਭੇਜ ਦਿੱਤਾ। ਅੰਮ੍ਰਿਤਸਰ ਤੋਂ ਡੀ. ਸੀ. ਨੇ ਉਹਨਾਂ ਦੇ ਨਗਰ ਵਰਿਆਹ ਨਜ਼ਰਬੰਦ ਪੁਲੀਸ ਦੀ ਨਿਗਰਾਨੀ ਹੇਠ ਕਰ ਦਿੱਤਾ।

ਘਰ ਰਹਿ ਕੇ ਆਪਣਾ ਨਿੱਤ-ਨੇਮ, ਭਜਨ-ਬੰਦਗੀ ਇਕਰਸ ਸ਼ਬਦ ਸੁਰਤ ਦਾ ਅਭਿਆਸ, ਸਾਧ ਸੰਗਤ ਦੀ ਸੇਵਾ ਵਿੱਚ ਆਪਣਾ ਸਮਾਂ ਬਿਤਾਉਣਾ ਸ਼ੁਰੂ ਕੀਤਾ। ਬੱਚੇ ਬੱਚੀਆਂ ਨੂੰ ਧਾਰਮਿਕ ਵਿਦਿਆ ਪੜ੍ਹਾਉਣ ਦੀ ਸੇਵਾ ਵੀ ਸੰਭਾਲੀ।

ਕਦੇ ਕਦੇ ਸਤਿਗੁਰਾਂ ਦੀ ਯਾਦ ਵਿੱਚ ਵੈਰਾਗੀ ਹੋ ਜਾਣਾ, ਆਏ ਸਾਧਾਂ ਸੰਤਾਂ ਨਾਲ ਬਚਨ ਕਰਨੇ, ਮਗਰ ਭੈਣੀ ਸਾਹਬ ਜਾਣਾ ਮੁਸ਼ਕਲ ਹੋ ਗਿਆ ਸੀ। ਘਰ ਦੀ ਖੁਰਾਕ ਦੁੱਧ, ਦਹੀਂ ਮੱਖਣ ਖਾ ਕੇ ਸਰੀਰ ਅਤੇ ਆਤਮਾ ਨੂੰ ਬਲਵਾਨ ਕੀਤਾ ਤਾਂ ਕਿ ਆਉਣ ਵਾਲੇ ਸਮੇਂ ਦੇ ਕਸ਼ਟ ਖਿੜੇ ਮੱਥੇ ਝੱਲ ਸਕਣ। ਦੇਸ਼ ਵਿਚ ਸਰਕਾਰੀ ਕਰਮਚਾਰੀ ਰਪੋਟਾਂ ਦਿੰਦੇ, ਭੈਣੀ ਸਾਹਬ ਦੀਆਂ ਖਬਰਾਂ ਪੁਲੀਸ ਕਾਨੂੰਨ ਤੋਂ ਵੱਧ ਸਖਤੀਆਂ ਕਰ ਕੇ ਵਰਤਦੀ। ਇਕ ਦਿਨ ਮਨ ਵਿੱਚ ਇਹੋ ਵਿਚਾਰ ਕਰਦੀ ਸੀ ਕਿ ਰਾਤ ਨੂੰ ਚੀਨੀ ਵਾਲੇ ਪਾਤਸ਼ਾਹ ਨੇ ਆ ਕੇ ਦਰਸ਼ਨ ਦਿੱਤੇ ਸਿਰ ਹੱਥ ਰੱਖ ਕੇ ਪਿਆਰ ਦਿੱਤਾ। ਅਸ਼ੀਰਵਾਦ ਦੇ ਕੇ ਕਿਹਾ, ਪੁੱਤਰੀ ਭਜਨ, ਬਾਣੀ-ਸਿਮਰਨ ਵਿੱਚ ਕੁਝ ਸਮਾਂ ਬਿਤਾਓ। ਜ਼ੁਲਮ ਦੀ ਅਨੇਰੀ ਥੋੜ੍ਹਾ ਚਿਰ ਹੁੰਦੀ ਹੈ। ਕਾਦਰ ਦੀ ਕੁਦਰਤ ਅਨੁਸਾਰ ਉਸ ਤੋਂ ਬਾਦ ਆਕਾਸ਼ ਸਫਾ ਹੋ ਜਾਂਦਾ ਹੈ। ਖਿਮਾਂ ਧਰੀਜ ਨਾਲ ਜ਼ਾਲਮ ਦਾ ਜਬਰ ਸਹਿ ਜਾਣਾ ਜ਼ਾਲਮ ਦੀ ਹਕੂਮਤ ਨੂੰ ਤਬਾਹ ਕਰ ਦਵੇਗਾ। ਤੇਰੀ ਕੋਈ ਹਵਾ ਵੱਲ ਨਹੀਂ ਦੇਖ ਸਕਦਾ। ਸਤਿਗੁਰੂ ਤੇਰੇ ਅੰਗ-ਸੰਗ ਹਨ। ਅੰਮ੍ਰਿਤ ਵੇਲਾ ਹੋਇਆ, ਸੰਤ ਬਚਨਪਾਲ ਸਿੰਘ ਭੀਮਾਬਦੀ ਵਾਲੇ

ਆ ਪਹੁੰਚੇ। ਸਾਧਾਂ ਦੇ ਦਰਸ਼ਨਾਂ ਵਿਚੋਂ ਸਤਿਗੁਰਾਂ ਦੇ ਦਰਸ਼ਨਾਂ ਦਾ ਝਲਕਾਰਾ ਮਿਲਦਾ ਹੈ। ਧਰਮ ਭਰਾ ਭੈਣ ਪਿਆਰ ਨਾਲ ਮਿਲੇ। ਜਲ ਪਾਣੀ ਦੀ ਸੇਵਾ ਤੋਂ ਬਾਦ ਬਚਨ ਸ਼ੁਰੂ ਹੋਏ।

**ਸੰਤ ਬਚਨ ਸਿੰਘ ਜੀ ਦੀ ਜ਼ਬਾਨੀ ਭੈਣੀ ਸਾਹਬ ਦਾ ਸਮਾਚਾਰ :—**

ਭੈਣ ਜੀ ਮੌਕੇ ਦੀ ਹਕੂਮਤ ਨੇ ਸਿੱਖ ਧਰਮ ਨਾਲ ਟੱਕਰ ਲਾ ਲਈ ਹੈ। ਇਹ ਉਸਦੇ ਆਪਣੇ ਹੀ ਖ਼ਤਮ ਹੋਣ ਦਾ ਕਰਮ ਬੀਜਿਆ ਗਿਆ ਹੈ। ਇਹ ਕੋਈ ਅਣਹੋਣੀ ਗੱਲ ਨਹੀਂ ਹੈ। ਬਾਬੇ ਜੱਸਾ ਸਿੰਘ ਝੜਾਈ ਕਰ ਗਏ ਹਨ। ਮਗਰ ਸਰਕਾਰੀ ਕਰਮਚਾਰੀਆਂ ਬਾਹਰ ਸਮਸ਼ਾਨਾਂ ਵਿੱਚ ਜਾ ਕੇ ਸੰਸਕਾਰ ਕਰਨ ਤੋਂ ਵੀ ਰੋਕ ਦਿੱਤਾ। ਬਹੁਤ ਮਗਜਮਾਰੀ ਤੋਂ ਬਾਦ ਸਮਾਧਾਂ ਲਾਗੇ ਹੀ ਕੀਤਾ। ਮਗਰ ਅੰਤ ਸਮੇਂ ਬਾਬਾ ਜੀ ਨੂੰ ਸਤਿਗੁਰ ਰਾਮ ਸਿੰਘ ਜੀ ਦਰਸ਼ਨ ਦੇ ਗਏ ਸਨ। ਬਾਹਰੋਂ ਆਏ ਦਰਸ਼ਨ ਕਰਨ ਵਾਲਿਆਂ ਸਿੱਖਾਂ ਨੂੰ ਬਹੁਤ ਕਸ਼ਟ ਝੱਲਣੇ ਪੈਂਦੇ ਹਨ। ਤਿੰਨ-ਤਿੰਨ ਦਿਨ ਬਾਹਰ ਟਿੱਬਿਆਂ ਵਿਚ ਸਰਦੀ ਗਰਮੀ ਸਹਾਰਦੇ, ਭੁੱਖ ਨੰਗ ਕੱਟਦੇ ਰਾਤਾਂ ਗੁਜ਼ਾਰਨੀਆਂ ਪੈਂਦੀਆਂ। ਸੇਵਾਦਾਰ ਅਤੇ ਮਾਤਾ ਜੀਵਨ ਕੌਰ ਕੂੜਾ ਸਿੱਟਣ ਦੇ ਬਹਾਨੇ ਥਲੇ ਰੋਟੀਆਂ ਉਪਰ ਕੂੜਾ ਟੋਕਰੇ ਵਿੱਚ ਪਾ ਕੇ ਬਾਹਰ ਲਿਜਾ ਸਿੱਖਾਂ ਨੂੰ ਛਕਾਂਦੇ ਹਨ। ਕੋਠਿਆਂ ਦੇ ਪਿਛਲੇ ਪਾਸਿਓਂ ਰੱਸੇ ਨਾਲ ਟੋਕਰੇ ਬੰਨ੍ਹ ਕੇ ਪਰਸਾਦੇ ਪਾ ਕੇ ਬਾਹਰ ਪੁਚਾਉਂਦੇ ਹਨ। ਸਤਿਗੁਰ ਹਰੀ ਸਿੰਘ ਜੀ ਜੰਗਲ ਜਾਣ ਦੇ ਬਹਾਨੇ ਗੜਵੇ ਵਿੱਚ ਸ਼ਰਦਾਈ ਪਾ ਲਿਜਾਂਦੇ ਕਈ ਵਾਰੀ ਰਸਤੇ ਵਿਚ ਹੀ ਫੜ ਕੇ ਡੋਲ੍ਹ ਦਿੰਦੇ ਹਨ। ਗੁਰੂ ਜੀ ਨੂੰ ਦਿਨ ਵਿੱਚ ਦੋ ਵਾਰ ਪੁਲੀਸ ਨੂੰ ਹਾਜ਼ਰੀ ਦੇਣੀ ਪੈਂਦੀ ਹੈ। ਲੰਗਰ ਵਾਸਤੇ ਬਾਹਰੋਂ ਅੰਨ ਅਤੇ ਗਊਆਂ ਮੱਝਾਂ ਘੋੜੀਆਂ ਵਾਸਤੇ ਚਾਰਾ ਨਹੀਂ ਆਉਣ ਦਿੰਦੇ। ਸਾਰੇ ਪਸ਼ੂ ਭੁੱਖ ਦੇ ਦੁੱਖੋਂ ਸੁੱਕ ਕੇ ਲੱਕੜੀ ਹੋ ਗਏ ਹਨ। ਦੁੱਧ ਤਾਂ ਕਿੱਥੋਂ ਚੋਣਾਹੈ।

ਕਿਸੇ ਕਿਸੇ ਵੇਲੇ ਬਾਹਰ ਬੈਠੇ ਸਿੱਖ ਸਤਿਗੁਰਾਂ ਨੂੰ ਤੇ ਭੈਣੀ ਸਾਹਬ ਦਾ ਪਹਿਲਾ ਸਮਾਂ ਯਾਦ ਕਰ ਕੇ ਕੂਕਾਂ ਮਾਰਦੇ ਹਨ। ਕੰਧਾਂ ਨਾਲ ਸਿਰ ਮਾਰ ਕੇ ਵਰਲਾਪ ਕਰਦੇ ਹਨ। ਨਿਰਦੱਈ ਪੁਲਿਸ ਕਰਮਚਾਰੀ ਉਹਨਾਂ ਨੂੰ ਡੰਡੇ ਮਾਰ ਕੇ ਬਾਹਰ ਤੋਰ ਦਿੰਦੇ ਹਨ। ਸਤਿ: ਹਰੀ ਸਿੰਘ ਜੀ ਦੀ ਵੈਰਾਗ ਵਿੱਚ ਰੋਂਦਿਆਂ ਅੱਖਾਂ ਦੀ ਜੋਤ (ਨਿਗਾਹ) ਘੱਟ ਗਈ ਹੈ। ਇਹ ਸਾਰੀ ਹਾਲਤ ਵੈਰਾਗ ਵਿੱਚ ਵਿਰਲਾਪ ਕਰਦਿਆਂ ਸੁਣੀ। ਸੰਤ ਜੀ ਕੁਝ ਦਿਨ ਰਹਿ ਕੇ ਚਲੇ ਗਏ। ਪਿੱਛੋਂ ਪੁਲੀਸ ਵੀ ਪਿੱਛਾ ਕਰਦੀ ਸੀ।

ਬੀਬੀ ਹੁਕਮੀ ਇਹ ਸਭ ਸੁਣ ਕੇ ਨਾ ਰਹਿ ਸਕੀ। ਕੁਝ ਦਿਨ ਬਾਅਦ ਘੋੜੀ ਤੇ ਸਵਾਰ ਹੋ ਕੇ ਰਾਤ ਵੇਲੇ ਪਿੰਡੋਂ ਭੈਣੀ ਸਾਹਬ ਨੂੰ ਚਾਲੇ ਪਾਏ। ਭੈਣੀ ਸਾਹਬ

ਪਹੁੰਚ ਕੇ ਬੜੀ ਮੁਸ਼ਕਲ ਨਾਲ ਅੰਦਰ ਜਾਣਾ ਮਿਲਿਆ। ਸਤਿਗੁਰਾਂ ਦੇ ਚਰਨ ਪਰਸ ਕੇ ਹਿਰਦੇ ਦੇ ਵੈਰਾਗ ਦਾ ਪਾਣੀ ਅੱਖਾਂ ਰਸਤੇ ਕੱਢਿਆ। ਪੁਲੀਸ ਦੇ ਹੁਕਮ ਅਨੁਸਾਰ ਜ਼ਿਆਦਾ ਦਿਨ ਇੱਥੇ ਠਹਿਰ ਨਹੀਂ ਸੀ ਸਕਦੇ। ਪਟਿਆਲਾ, ਨਾਭਾ, ਫਰੀਦਕੋਟ, ਸੰਗਰੂਰ ਅਤੇ ਜ਼ਿਲਾ ਫੀਰੋਜ਼ਪੁਰ ਵੱਲ ਨਿੱਕਲ ਗਏ। ਦੋ ਸਾਲ ਪਿੰਡੋ-ਪਿੰਡ ਪ੍ਰਚਾਰ ਕੀਤਾ। ਧਰਮ ਵਿਰੁੱਧ ਦੇਸ਼ ਦੀ ਗੁਲਾਮੀ ਹਕੂਤ ਦੇ ਅੱਤਿਆਚਾਰ ਦੱਸੇ।

ਹਕੂਮਤ ਇਸ ਚੀਜ਼ ਨੂੰ ਕਿਵੇਂ ਚੱਲਣ ਦਿੰਦੀ। ਉਹ ਖੁਫੀਆ ਪੁਲੀਸ ਹੱਥੀਂ ਪਕੜੇ ਗਏ। ਘੋੜਾ ਅਤੇ ਸਾਮਾਨ ਸਾਰਾ ਜ਼ਬਤ ਹੋ ਗਿਆ। ਫੀਰੋਜ਼ਪੁਰ ਦੇ ਡੀ. ਸੀ. ਸਾਹਮਣੇ ਪੇਸ਼ੀ ਹੋਈ। ਫੀਰੋਜ਼ਪੁਰ ਦੇ ਕਿਲਾ ਜੇਲ੍ਹ ਵਿੱਚ ਦੋ ਸਾਲ ਦੀ ਕੈਦ ਸੁਣਾਈ ਗਈ।

**ਬੀਬੀ ਹੁਕਮੀ ਜੀ ਫੀਰੋਜ਼ਪੁਰ ਦੇ ਕਿਲਾ ਜੇਲ੍ਹ ਵਿਚ :—**

ਇਸ ਕਿਲੇ ਪੁਰ ਸਤਿ: ਰਾਮ ਸਿੰਘ ਜੀ ਨੇ ਮੁਦੱਕੀ ਦੀ ਲੜਾਈ ਤੋਂ ਬਾਅਦ ਉਸਾਰੀ ਦਾ ਕੰਮ ਕੀਤਾ ਸੀ।

ਉਸ ਸਮੇਂ ਦੀਆਂ ਜੇਲ੍ਹਾਂ ਕੁੰਭੀ (ਨਰਕ) ਨਾਲੋਂ ਘੱਟ ਨਹੀਂ ਸਨ। ਬੀਬੀ ਜੀ ਨੂੰ ਰਾਜਸੀ ਕੈਦੀਆਂ ਵਿੱਚ ਰੱਖਿਆ ਗਿਆ। ਇੱਥੇ ਇਕ ਖੂਹੀ, ਗੁਸਲਖਾਨਾ ਅਤੇ ਟੱਟੀ ਵੀ ਸੀ। ਬੀਬੀ ਨੇ ਭੁੱਜੇ ਛੋਲੇ, ਕਣਕ ਅਤੇ ਗੁੜ ਮੰਗਵਾ ਕੇ ਪਰਯੋਗ ਨਾਮ ਅਭਿਆਸ ਸ਼ੁਰੂ ਕਰ ਦਿੱਤਾ। ਆਤਮਾ ਪਹਿਲਾਂ ਹੀ ਉੱਚੀ-ਸੁੱਚੀ, ਜੱਤ-ਸੱਤ ਦੇ ਬਲ ਨਾਲ ਹੋ ਚੁੱਕੀ ਸੀ। ਨਾਮ ਮੰਤ੍ਰ ਸਤਿ: ਰਾਮ ਸਿੰਘ ਜੀ ਦੇ ਹਿਰਦੇ ਵਿੱਚੋਂ ਮਿਲਿਆ ਹੋਵੇ ਇਕ ਰਸ ਸਮਾਧੀ ਅਸਥਿਰ, ਚੌਕੜਾ ਮਾਰ ਰਾਤ ਸਵਾ ਪਹਿਰ ਰਹਿੰਦੀ ਤੋਂ ਬੈਠਣ ਲੱਗੀ। ਉਸ ਸਮੇਂ ਦੀ ਕੈਦ ਇਕ ਜੀਵਨ ਘੋਲ ਪ੍ਰੀਖਿਆ ਸੀ। ਜੇਲ੍ਹਾਂ ਦੇ ਆਫੀਸਰ ਨਿਰਦਈ ਆਚਰਨ ਦੇ ਖਰਾਬ ਗਿਰੇ ਹੋਏ ਸਨ।

ਇਕ ਦਿਨ ਜੇਲ੍ਹਾਂ ਦਾ ਆਫੀਸਰ ਮਿ: ਬਰਨੇ ਜੇਲ੍ਹ ਦਾ ਮੁਆਇਨਾ ਕਰਨ ਆਇਆ। ਉਹ ਕੀ ਦੇਖਦਾ ਹੈ ਕਿ ਬੀਬੀ ਸਾਧੂਆਂ ਵਾਂਗੂ ਚੌਂਕੜਾ ਮਾਰ ਸਿੱਧਾ ਲੱਕ ਆਸਣ ਪੁਰ ਸਮਾਧੀ ਅਸਥਿਤ ਸ਼ਬਦ ਸੁਰਤ ਲਿਵ ਲੀਣ ਹੋ ਬੈਠੀ ਹੈ ਅਤੇ ਇਕ ਕਾਲਾ ਸੱਪ ਚਾਰ ਕੁ ਫੁੱਟ ਲੰਬਾ ਉਸਦੇ ਮੋਢਿਆਂ ਉਪਰ ਦੀ ਹੁੰਦਾ ਹੋਇਆ ਦਰਵਾਜ਼ੇ ਤੱਕ ਆ ਕੇ ਛਪਨ ਹੋ ਗਿਆ ਤਾਂ ਗੋਰੇ ਨੇ ਰੌਲੀ ਪਾਈ, (ਸਨੇਕ-ਸਨੇਕ) ਇਹ ਸੁਣ ਕੇ ਉੱਥੋਂ ਦਾ ਦਰੋਗਾ ਦੀਨਾ ਨਾਥ ਆ ਗਿਆ। ਉਸ ਨੇ ਮਿ: ਬਰਨੇ ਨੂੰ ਇਕ ਪਾਸੇ ਲਿਜਾ ਕੇ ਦੱਸਿਆ ਕਿ ਸਾਹਬ ਇਹ ਤਾਂ ਕੋਈ ਸ਼ਕਤੀ ਦੇਵੀ ਹੈ। ਇਕ ਨਾਗ ਦੇਵਤਾ ਇਸਦੀ ਰੱਖਿਆ ਵਾਸਤੇ ਪਹਿਰਾ ਦਿੰਦਾ

ਹੈ। ਇਥੇ ਅਸੀਂ ਅਜੀਬ ਕੌਤਕ ਦੇਖੇ ਹਨ। ਇਸ ਬੀਬੀ ਦਾ ਜੇਲ੍ਹ ਵਿਚ ਆਉਣ ਦਾ ਕੋਈ ਖਾਸ ਕਾਰਨ ਹੈ।

ਇਥੋਂ ਦੇ ਭੰਗੀ ਦਾ ਅਸਾਧ ਰੋਗ ਇਸ ਬੀਬੀ ਦੇ ਬਚਨ ਨਾਲ ਹਟ ਗਿਆ ਅਤੇ ਇਕ ਦਿਨ ਮਿ· (ਜੇਲਰ) ਇਥੇ ਆਇਆ ਤੇ ਸ਼ਰਾਬ ਪੀ ਕੇ ਉਸ ਦਾ ਮਨ ਮੈਲਾ ਹੋ ਗਿਆ ਤੇ ਦਰਵਾਜਾ ਖੋਲ੍ਹ ਕੇ ਅੰਦਰ ਵੜਦੇ ਨੂੰ ਨਾਗ ਨੇ ਉਸ ਦੇ ਹੱਥ ਤੇ ਡੰਗ ਮਾਰਿਆ ਤੇ ਉਹ ਪਿੱਛੇ ਵੱਲ ਡਿੱਗਾ ਤੇ ਸ਼ਰਮਿੰਦਾ ਹੋ ਕੇ ਨੱਠਿਆ। ਉਸੇ ਦਿਨ ਤੋਂ ਉਹ ਹਸਪਤਾਲ ਵਿੱਚ ਪਿਆ ਹੈ। ਰਾਤ ਨੂੰ ਖੜਾਵਾਂ ਦੀ ਆਵਾਜ ਟੱਕ-ਟੱਕ ਸੁਣਦੀ ਹੈ ਬੰਦਾ ਕੋਈ ਨਜ਼ਰ ਨਹੀਂ ਆਉਂਦਾ। ਇਹ ਦੇਵੀ ਭਗਤੀ ਸ਼ਕਤੀ ਵਾਲੀ ਹੈ। ਆਪ ਇਸਦੀ ਸਫਾਰਸ਼ ਕਰੋ। ਇਹ ਸਾਰੀ ਵਾਰਦਾਤ ਸੁਣ ਕੇ ਬਰਨੇ ਹੈਰਾਨ ਹੋਇਆ ਅਤੇ ਕਿਹਾ ਕਿ ਅੱਛਾ ਮੈਂ ਉੱਪਰ ਸਫਾਰਸ਼ ਕਰਾਂਗਾ ਜੋ ਇਸ ਬੀਬੀ ਨੂੰ ਰਿਹਾ ਕੀਤਾ ਜਾਵੇ ਨਹੀਂ ਤਾਂ ਕੋਈ ਖੁਦਾ ਦਾ ਕਹਿਰ ਸਾਡੇ ਉੱਪਰ ਨਾ ਆ ਪਵੇ।

ਇਹ ਗੱਲਾਂ ਕਰਦਿਆਂ ਉੱਥੇ ਇਕ ਹੋਰ ਗੋਰਾ ਮਿ: ਵਿਲਕੀ ਆ ਗਿਆ ਸੀ ਉਹਨੇ ਇਸ ਬਾਰੇ ਹੋਰ ਖਬਰ ਦੱਸੀ ਕਿ ਮਿ: ਕਾਵਨ ਦੀ ਮੇਮ ਜਿਸ ਨੇ ਨਾਮਧਾਰੀ ਸੰਤ ਤੋਪਾਂ ਨਾਲ ਉਡਦੇ ਦੇਖੇ ਸਨ। ਬੀਮਾਰ ਹਸਪਤਾਲ ਪਈ ਨੀਮ ਪਾਗਲ ਹੋਈ ਬੋਲੀ ਜਾਂਦੀ ਹੈ। ਕਿ ਕੂਕਿਆਂ ਦੀ ਕੁਰਬਾਨੀ ਅੰਗਰੇਜੀ ਹਕੂਮਤ ਨੂੰ ਤਬਾਹ ਕਰ ਦੇਵੇਗੀ ਉਹ ਕਾਵਨ ਨੂੰ ਵੀ ਮੰਦਾ ਬੋਲਦੀ ਹੈ।

**ਜੇਲ੍ਹ ਵਿੱਚੋਂ ਬੀਬੀ ਹੁਕਮੀ ਦੀ ਰਿਹਾਈ ਤੇ ਮਾਈ ਜਵਾਲਾ ਦੇਈ ਨਾਲ ਮਿਲਾਪ :**

ਮਿ: ਬਰਨੇ ਨੇ ਬੀਬੀ ਦੀ ਰਿਪੋਰਟ ਡੀ ਸੀ. ਅਤੇ ਪੰਜਾਬ ਦੇ ਗਵਰਨਰ ਨੂੰ ਲਿਖ ਭੇਜੀ। ਬੀਬੀ ਵਾਸਤੇ ਜੇਲ੍ਹ ਵਿਚੋਂ ਰਿਹਾਈ ਦਾ ਹੁਕਮ ਆ ਗਿਆ। ਜੇਲ੍ਹ ਵਿਚੋਂ ਛੁੱਟ ਕੇ ਬੀਬੀ ਸਿੱਧੀ ਅੰਮ੍ਰਿਤਸਰ ਮਾਈ ਜਵਾਲਾ ਦੇਈ ਪਾਸ ਆ ਗਈ। ਸਤਿਗੁਰ ਆਪਣੇ ਸੇਵਕਾਂ ਦੀ ਹਰ ਮੁਸ਼ਕਲ ਵਿੱਚ ਅੰਗ-ਸੰਗ ਹੋ ਦੇਵ ਰੂਪ ਵਿੱਚ ਦਰਸ਼ਨ ਦੇ ਰੱਖਿਆ ਕਰਦਾ ਹੈ।

## (੮) ਬੀਬੀ ਜੁਆਲਾ ਦੇਈ

**(ਪਿੰਡ ਫਤੇਹ ਗੜ੍ਹ ਬਾਪ ਫਤਹ ਸਿੰਘ ਕੂਕਾ)**
**ਪਤੀ ਕਾਲ੍ਹਾ ਸਿੰਘ (ਅੰਮ੍ਰਿਤਸਰ)**

ਸੰਤ ਕਾਲ੍ਹਾ ਸਿੰਘ ਧਰਮ ਦੀ ਕਿਰਤ ਕਰਨ ਵਾਲਾ ਸੀ। ਘਰ ਦੀ ਦੁਕਾਨ

ਸੀ। ਮਾਈ ਦੇ ਭਜਨ ਬੰਦਗੀ ਸਾਧਾਂ-ਸੰਤਾਂ ਦੀ ਸੇਵਾ ਦਾ ਸਦਕਾ ਕਮਾਈ ਵਿੱਚ ਬਰਕਤ ਪੈਣ ਲੱਗੀ। ਮਾਈ ਵਿਦਵਾਨ ਕਥਾ ਕੀਰਤਨ ਵੀ ਕਰਦੀ ਸਤਿਸੰਗ ਬਣਿਆ ਰਹਿੰਦਾ ਸੀ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀਵਾਲੀ-ਵਿਸਾਖੀ ਅੰਮ੍ਰਿਤਸਰ ਦਰਸ਼ਨ ਦਿੰਦੇ। ਮਾਈ ਨੇ ਭਜਨ ਵੀ ਪੁੱਛਿਆ ਹੋਇਆ ਸੀ ਤੇ ਅੰਮ੍ਰਿਤ ਸਤਿਗੁਰਾਂ ਦੇ ਹਜ਼ੂਰ ਛਕਿਆ ਸੀ। ਮਕਾਨ ਘਰ ਦਾ ਬਾਬੇ ਅਟੱਲ ਦੇ ਨਜ਼ਦੀਕ. ਸਤਿਗੁਰ ਜੀ ਚਰਨ ਪਾ ਗਏ ਸਨ। ਹੁਕਮ ਕਰ ਗਏ ਸਨ ਕਿ ਲੰਗਰ ਦੀ ਲੋਹ ਤਪਦੀ ਰੱਖਣੀ। ਤੋਟ ਨਹੀਂ ਆਵੇਗੀ।

ਮਾਈ ਜੀ ਸਵੇਰੇ ਦੋ ਵਜੇ ਉਠਦੇ, ਪੰਜਾਂ ਸਰੋਵਰਾਂ ਵਿਚ ਅਸ਼ਨਾਨ ਕਰਦੇ ਨਾਮ ਸਿਮਰਨ ਬਾਣੀ ਦਾ ਨਿੱਤ-ਨੇਮ ਹਮੇਸ਼ਾ ਕਰਦੇ। ਸਾਧ ਸੰਤ ਹਮੇਸ਼ਾਂ ਆਉਂਦੇ। ਮਾਈ ਦਾ ਲੰਗਰ ਮਸ਼ਹੂਰ ਸੀ। ਸਰਕਾਰ ਨੇ ਜਿਹੜੇ ਨਾਮਧਾਰੀ ਬਾਗੀ ਕਰਾਰ ਕੀਤੇ ਸਨ ਉਹਨਾਂ ਦੀ ਸੇਵਾ ਮਾਈ ਵਲੋਂ ਰੋਟੀ, ਕਪੜਾ, ਮਾਲਾ, ਆਸਣ, ਪਊਇਆਂ ਦੀ ਹੁੰਦੀ। ਗੁਰਪੁਰਬਾਂ ਤੇ ਮਾਈ ਸੰਤਾਂ ਭਾਲ ਕੇ ਲੈ ਆਉਂਦੀ। ਕਦੇ ਕਦੇ ਸਰਕਾਰੀ ਜਾਸੂਸ ਆ ਕੇ ਪੁੱਛਦੇ ਮਾਈ ਤੇਰੇ ਪਾਸ ਕੂਕੇ ਆਉਂਦੇ ਹਨ, ਤਾਂ ਮਾਈ ਨਿਧੜਕ ਜਵਾਬ ਦਿੰਦੀ ਮੇਰਾ ਘਰ ਗੁਰੂ ਰਾਮ ਸਿੰਘ ਦਾ ਘਰ ਹੈ, ਕੂਕਾ ਆਵੇ ਕੋਈ ਆਵੇ। ਤੁਸੀਂ ਵੀ ਆਉ ਦੱਸੋ ਕੀ ਚਾਹੀਦਾ ਹੈ ? ਉਹ ਕਹਿੰਦੇ ਨੇ ਕਿ ਮਾਈ ਤੂੰ ਕੂਕਿਆਂ ਨੂੰ ਨਾ ਆਉਣ ਦਿਆ ਕਰ। ਮਾਈ ਨੇ ਆਖਿਆ ਕੂਕੇ ਕਿਸੇ ਦਾ ਕੀ ਵਿਗਾੜਦੇ ਹਨ। ਨਾਮ ਸਿਮਰਨ ਕਰਦੇ ਹਨ, ਕਿਸੇ ਨਾਲ ਲੜਦੇ ਝਗੜਦੇ ਨਹੀਂ। ਆਪਣਾ ਦੇਸ਼ ਧਰਮ ਆਜ਼ਾਦ ਚਾਹੁੰਦੇ ਹਨ।

ਸਤਿਗੁਰਾਂ ਦੇ ਪ੍ਰਦੇਸ਼ ਜਾਣ ਤੋਂ ਬਾਅਦ ਮਾਈ ਨੇ ਆਪਣੇ ਹੱਥੀਂ ਉੱਨ ਕੱਤ ਕੇ, ਆਸਣ ਉਣਵਾ ਕੇ ਸੰਤ ਸੌਦਾ ਸਿੰਘ ਪਾਸ ਭੇਜਿਆ ਸੀ। ਉਸਦੀ ਉਡੀਕ ਮਾਈ ਨੂੰ ਲੱਗੀ ਰਹਿੰਦੀ ਸੀ। ਕਿ ਸਤਿਗੁਰਾਂ ਵਲੋਂ ਸੰਤਾਂ ਪਾਸ ਕੋਈ ਹੁਕਮਨਾਮਾ ਆਏਗਾ।

ਜਦੋਂ ਬੀਬੀ ਹੁਕਮੀ ਮਾ: ਜਵਾਲੀ ਦੇਈ ਪਾਸ ਪਹੁੰਚੀ ਤਾਂ ਜਲ ਪਾਣੀ ਛਕਣ ਤੋਂ ਬਾਅਦ ਸਤਿਗੁਰਾਂ ਦੀਆਂ ਕਥਾ ਕਹਾਣੀਆਂ ਸ਼ੁਰੂ ਹੋ ਗਈਆਂ। ਮਾਈ ਨੇ ਪੁੱਛਿਆ ਕਿ ਤੁਸਾਂ ਦੀ ਜੇਲ੍ਹ ਯਾਤਰਾ ਕਿਵੇਂ ਬੀਤੀ। ਬੀਬੀ ਹੁਕਮੀ ਨੇ ਦੱਸਿਆ ਕਿ ਮਾਤਾ ਜੀ ਸਤਿ: ਚੀਨੀ ਵਾਲਾ ਪਾਤ: ਆਪਣੇ ਸੇਵਕਾਂ ਦੀ ਬੰਦੀ ਖਾਨਿਆਂ ਵਿਚ ਵੀ ਰੱਖਿਆ ਕਰਦਾ ਹੈ। ਅੰਗਰੇਜ ਨੇ ਹਜਾਰਾਂ ਨਾਮਧਾਰੀ ਜੇਲ੍ਹਾਂ ਵਿੱਚ ਸੁੱਟੇ, ਤੋਪਾਂ ਨਾਲ ਉਡਾਏ, ਫਾਸੀ ਉਪਰ ਚੜ੍ਹਾਏ, ਕਾਲੇ ਪਾਣੀ ਭੇਜੇ। ਕਈ ਉੱਥੇ ਹੀ ਚੜ੍ਹ ਗਏ। ਜਾਇਦਾਦਾਂ ਜ਼ਬਤ ਕੀਤੀਆਂ ਮਗਰ ਕਿਸੇ ਇਕ ਨੇ ਮਾਫੀ ਨਹੀ ਮੰਗੀ, ਨਾਂ ਹੀ ਕੂਕੇ ਅੱਗੇ ਨਾਲੋਂ ਘਟੇ ਸਗੋਂ ਚੜ੍ਹਦੀਆਂ ਕਲਾਂ ਵਿਚ ਰਹੇ। ਕਿਸੇ

ਇਕ ਨੇ ਵੀ ਨਹੀਂ ਕਿਹਾ ਕਿ ਮੈਂ ਗੁਰੂ ਰਾਮ ਸਿੰਘ ਦਾ ਸਿੱਖ ਨਹੀਂ।

**ਸੰਤ ਸੌਦਾ ਸਿੰਘ ਜੀ ਦਾ ਰੰਗੂਨ ਤੋਂ ਵਾਪਸ ਆਉਣਾ :**

ਇਕ ਦਿਨ ਬੀ: ਹੁਕਮੀ ਅਤੇ ਮਾਤਾ ਜਵਾਲਾ ਦੇਈ ਆਪਸ ਵਿੱਚ ਸਤਿਗੁਰਾਂ ਦੀ ਯਾਦ ਵੈਰਾਗ ਵਿੱਚ ਬਚਨ ਕਰ ਰਹੇ ਸਨ ਕਿ ਕਈ ਸਾਡੇ ਪੰਜਾਬੀ ਨਵੇਂ ਉਠੇ ਸਿੰਘ ਸਭੀਏ ਨਾਮਧਾਰੀ ਦੇਸ਼ ਭਗਤਾਂ ਦੀ ਨਿੰਦਿਆ ਕਰਦੇ ਹਨ ਅਤੇ ਗੋਰਿਆਂ ਨੂੰ ਸਲਾਮਾਂ ਕਰਦੇ ਹਨ। ਦੇਸ਼, ਧਰਮ, ਕੌਮ ਨਾਲ ਪਿਆਰ ਰੱਖਣ ਵਾਲੇ ਸਿਆਣੇ ਅੰਗਰੇਜ਼ ਅਤੇ ਉਹਨਾਂ ਦੇ ਜੀ ਹਜ਼ੂਰੀਆਂ ਦੇ ਮੱਥੇ ਵੀ ਨਹੀਂ ਲੱਗਦੇ। ਇਹਨਾਂ ਨੀਤ ਮਾੜੇ ਭੁੱਖੇ ਲੋਕਾਂ ਨੇ ਹੀ ਅੰਗਰੇਜ਼ ਦਾ ਪੱਖ ਪੂਰ ਕੇ ਦੇਸ਼ ਨੂੰ ਗੁਲਾਮ ਕਰਵਾਇਆ ਹੈ।

ਤਾਂ ਬੀ: ਹੁਕਮੀ ਕਿਹਾ ਮਾਤਾ ਜੀ ਹੁਣ ਕੋਈ ਫਿਕਰ ਵਾਲੀ ਗੱਲ ਨਹੀਂ ਸਿਵਾਏ ਮਹਾਰਾਜਾ ਪਟਿਆਲਾ ਦੇ ਸਭ ਸਿੱਧੇ ਹੋ ਗਏ ਹਨ। ਸੱਤ ਸਾਲਾਂ ਵਿਚ ਸਰਕਾਰ ਦਾ ਤੇ ਉਸ ਦੇ ਹਮਾਇਤੀਆਂ ਦਾ ਜ਼ੋਰ ਲੱਗ ਚੁੱਕਾ ਹੈ। ਪੁਜਾਰੀ ਵੀ ਹਲਕੇ ਹੋ ਕੇ ਬੈਠ ਗਏ ਹਨ।

ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ।।

ਮਹਾਂ : ਜੀਂਦ ਸੰਗਰੂਰ ਵੀ ਸਤਿਗੁਰਾਂ ਦਾ ਸ਼ਰਧਾਲੂ ਬਣ ਗਿਆ ਹੈ। ਉਸ ਦੇ ਵਜ਼ੀਰ ਅੰਗਰੇਜ਼ ਦੇ ਪਿੱਠੂ ਸਰੂਪ ਸਿੰਘ ਦਾ ਬੁਰਾ ਹਾਲ ਹੈ। ਗੁਰ ਦੋਖੀ ਦੀ ਦੇਹ ਫੁੱਟ ਗਈ ਹੈ।

ਅਉਖਧ ਸਭੇ ਕੀਤੀਅਨ ਨਿੰਦਕ ਕਾ ਦਾਰੂ ਨਾਹਿ।

ਕੂਕਿਆਂ ਦੀ ਗਿਣਤੀ ਵਧੀ ਹੈ। ਕੁਰਬਾਨੀ ਦਾ ਫਲ ਹਮੇਸ਼ਾਂ ਸਫਲ ਹੁੰਦਾ ਹੈ। ਨਿੰਦਕ ਦੁਸ਼ਟ ਭੌਂਖ ਮਾਰ ਕੇ ਮੁੱਕ ਜਾਂਦਾ ਹੈ। ਜ਼ਾਲਮ ਦੇਸ਼-ਭਗਤ ਨੂੰ ਮਾਰ ਕੇ ਆਪਣੀ ਜਿੱਤ ਸਮਝਦਾ ਹੈ ਮਗਰ ਉਸ ਦੀ ਜਿੱਤ ਵਿਚ ਹਾਰ ਛੁਪੀ ਹੁੰਦੀ ਹੈ। ਸਬਰ ਸੰਤੋਖ ਨਾਲ ਸਹਾਰ ਕੇ ਜ਼ੁਲਮ ਜ਼ਾਲਮ ਦੀ ਤਬਾਹੀ ਕਰ ਛੱਡਦਾ ਹੈ। ਇਸੇ ਤਰ੍ਹਾਂ ਵੈਰਾਗੀ ਹੋਏ ਬਚਨ ਚਾਲੂ ਸਨ ਜੋ ਇਕ ੩੦ ਕੁ ਸਰੀਰਾਂ ਦਾ ਜੱਥਾ ਸਮੇਤ ਸੰਤ ਸੌਦਾ ਸਿੰਘ ਜੀ ਆਣ ਪਹੁੰਚੇ।

ਸੰਤ ਜੀ ਮਾਈ ਵਲੋਂ ਆਸਣ ਭੇਜਿਆ ਸਤਿਗੁਰਾਂ ਨੂੰ ਭੇਟਾ ਕਰ ਆਏ ਸਨ ਅਤੇ ਸਤਿ: ਦੇ ਹੱਥਾਂ ਦਾ ਹੁਕਮਨਾਮਾ ਮਾਈ ਵਾਸਤੇ ਲਿਆਏ ਸਨ। ਸੰਤਾਂ ਹੁਕਮਨਾਮਾ ਮਾਈ ਨੂੰ ਦਿੱਤਾ ਤਾਂ ਮਾਈ ਮਸਤ ਹੋ ਕੇ ਹੁਕਮਨਾਮਾ ਪਹਿਲਾਂ ਨੇਤਰਾਂ ਨਾਲ ਲਾਇਆ। ਫਿਰ ਸਿਰ ਤੇ ਰੱਖਿਆ। ਮੱਥੇ ਨਾਲ ਲਾਇਆ। ਦੋ ਹੱਥਾਂ ਨਾਲ ਨਮਸਕਾਰ ਕੀਤੀ ਸਮਝੋ ਸਤਿਗੁਰਾਂ ਦੇ ਦਰਸ਼ਨ ਹੋ ਗਏ। ਮੇਰੇ ਪਰਦੇਸੀ ਮਾਹੀ

ਦਾ ਸੰਦੇਸੜਾ।

ਪਾਤ : ਲਿਖਦੇ ਹਨ, ਅੱਧੀ ਰਾਤ ਪਿੱਛੋਂ ਦੋ ਵਜੇ ਸਣੇ ਕੇਸੀਂ ਇਸ਼ਨਾਨ ਕਰਨਾ, ਬਾਣੀ ਪੜ੍ਹਨੀ, ਜਪ-ਜਾਪ, ਸੁਖਮਣੀ, ਆਸਾ ਦੀ ਵਾਰ, ਫਿਰ ਦਿਨ ਮੇਂ ਮਾਲਾ ਕਰ ਕੇ ਸੈਂ ਜਾਣਾ। ਕੱਤਣ ਤੁੰਮਣ ਦਾ ਕੰਮ ਹੁਣ ਨਾ ਕਰਿਆ ਕਰ। ਸਿਰਫ ਪ੍ਰਸਾਦਾ ਪਕਾ ਲਿਆ ਕਰ। ਭਜਨ ਕਰਨ ਵਾਲਿਆਂ ਦਾ ਭਾਵੇਂ ਥੋੜ੍ਹਾ ਹੀ ਧੰਨ ਪਦਾਰਥ ਹੋਵੇ ਮੁਕਦਾ ਨਹੀਂ। ਪੁੰਨ ਦਾਨ ਕਰਦੇ ਰਹਿਣਾ, ਯਥਾ ਸ਼ਕਤੀ, ਭੁੱਖੇ ਨੂੰ ਅੰਨ, ਨੰਗੇ ਨੂੰ ਕਪੜਾ ਜੋੜਾ, ਜਿਤਨੇ ਵੀ ਪਰਲੋਕ ਦੇ ਸੁੱਖ ਹਨ ਸੋ ਸਾਰੇ ਗੁਰਮੱਤ ਵਿੱਚ ਹਨ।

**ਸੌਦਾ ਸਿੰਘ ਜੀ ਨੂੰ**

ਕਿ ਅੰਮ੍ਰਿਤਸਰ ਜਾ ਕੇ ਮੇਰੀ ਰਾਮਸੱਤ ਬੁਲਾਈ। ਜੁਆਲਾ ਦੇਈ ਕੇ ਘਰ ਜਾ ਕੇ ਹਮਾਰੀ ਸੁਖਸਾਂਦ ਦੀ ਖਬਰ ਦੱਸਣੀ। ਮਾਈ ਨੇ ਹੁਕਮ ਸੁਣ ਕੇ ਦੁਬਾਰਾ ਸਿਰ ਤੇ ਰੱਖਿਆ ਧੰਨ ਧੰਨ ਮੇਰਾ ਚੀਨੀ ਅਸਵਾਰ ਕਹਿੰਦੀਆਂ ਹੋਇਆ ਮਸਤਾਨੀ ਹੋ ਗਈ। ਅਤੇ ਸਤਿ: ਦੇ ਦਰਸ਼ਨ ਵੀ ਹੋ ਗਏ। ਇਸ ਤੋਂ ਬਾਦ ਸੰਤਾਂ ਵਾਸਤੇ ਜਲ ਪਾਣੀ ਲਿਆਂਦਾ ਛਕਾਇਆ ਅਤੇ ਫਿਰ ਸੰਤਾ ਪਾਸੋਂ ਰੰਗੂਨ ਯਾਤਰਾ ਦਾ ਹਾਲ ਸੁਣਿਆ।

## (੯) ਮਾਈ ਢੂਲਾ ਨੰਦੀ

(ਨਗਰ ਜਾਗੀਰ ਪਿਤਾ ਢੂਲਾ ਸਿੰਘ, ਸੰਗਰੂਰ)

ਛੋਟੀ ਉਮਰ ਦਸ ਸਾਲ ਤੋਂ ਹੀ ਪਿੰਡ ਛੱਡ ਕੇ ਸੰਗਰੂਰ ਆ ਗਈ। ਇਕ ਵੈਸ਼ਨੂੰ ਮਹਾਤਮਾ ਪਾਸੋਂ ਵਿਦਿਆ ਪੜ੍ਹੀ।

ਬਹੁਤ ਸਾਲ ਮੂਰਤੀ ਪੂਜਾ ਕਰਦੀ ਰਹੀ। ਫਿਰ ਸਤਿ: ਰਾਮ ਸਿੰਘ ਜੀ ਦੇ ਸੂਬੇ ਹਾਕਮ ਸਿੰਘ ਪਾਸੋ ਭਜਨ ਪੁੱਛ ਕੇ ਮੂਰਤੀ ਪੂਜਾ ਤਿਆਗ ਦਿੱਤੀ। ਸਤਿਗੁਰਾਂ ਦੇ ਦਰਸ਼ਨ ਪਿੰਡ ਨਗਰ ਰਿਆਸਤ ਨਾਭਾ ਵਿੱਚ ਕੀਤੇ। ਇਨ੍ਹਾਂ ਇਕ ਰਸ ਨਾਮ ਸਿਮਰਨ ਕੀਤਾ ਕਿ ਰਿਧੀਆਂ ਸਿਧੀਆਂ ਦੀ ਪ੍ਰਾਪਤੀ ਹੋ ਗਈ। ਸ਼ਹਿਰ ਦੀਆਂ ਬਹੁਤ ਸਾਰੀਆਂ ਬੀਬੀਆਂ ਉਸਦੀ ਸੰਗਤ ਵਿਚ ਆ ਗਈਆਂ। ਇਕ ਬੀਬੀਆਂ ਦਾ ਸਤਿਸੰਗੀ ਜੱਥਾ ਬਣ ਗਿਆ।

ਮਹਾਰਾਜਾ ਸੰਗਰੂਰ ਰਘਬੀਰ ਸਿੰਘ ਇਕ ਕਠੋਰ ਸੁਭਾ ਦਾ ਬੰਦਾ ਸੀ। ਰਿਆਸਤਾਂ ਦੇ ਸਾਰੇ ਰਾਜੇ ਅੰਗਰੇਜ਼ਾਂ ਦੇ ਖਿਡੌਣੇ ਪੁਤਲੀਆਂ ਸਨ। ਸਰਕਾਰ ਵਲੋਂ

ਹੁਕਮ ਆਇਆ ਸੀ ਕਿ ਕੋਈ ਵੀ ਕੂਕਾ ਦਿਸੇ ਫੜੋ। ਜਾਂ ਤੇ ਗੁਰੂ ਰਾਮ ਸਿੰਘ ਨੂੰ ਛੱਡੋ ਨਹੀਂ ਤਾਂ ਬਗੈਰ ਪੇਸ਼ੀ ਤੋਂ ਜੇਲ੍ਹ। ਦੋਸ਼ ਕੀ ਸੀ ਕਿ ਆਪਣਾ ਦੇਸ਼ ਆਜ਼ਾਦ ਕਿਉਂ ਚਾਹੁੰਦੇ ਹਨ। ਥੋੜ੍ਹੀ ਵੀ ਕਿਸੇ ਤੇ ਸ਼ੱਕ ਪਈ ਸਿੱਧੀ ਦਸਤਾਰ, ਮਾਲਾ, ਗੜਵਾ, ਆਸਣ, ਗੁਟਕਾ, ਪਊਏ ਦੇਖੇ ਬਿਨਾਂ ਦਾਦਫਰਿਆਦ ਸਿੱਧਾ ਜੇਲ੍ਹ। (ਉਸ ਵੇਲੇ ਆਮ ਸਿੱਖਾਂ ਕਛੈਹਰੇ ਵੀ ਲਾਹ ਛੱਡੇ ਸਨ।) ਉਸ ਵੇਲੇ ਦੀਆਂ ਜੇਲ੍ਹਾਂ ਦਾ ਨਕਸ਼ਾ ਪਸ਼ੂਆਂ ਦੇ ਰਹਿਣ ਵਾਲੇ ਕੋਠੇ ਕੋਠੜੀਆਂ, ਚੂਹੇ ਤੇ ਪਿੱਸੂ, ਮਾਂਗਣੂ, ਕੀੜੇ ਆਦਿਕ। ਖੁਰਾਕ ਸਬਜ਼ੀ ਗਾਜਰਾਂ ਸਣੇ ਮਿੱਟੀ, ਰੋਟੀਆਂ ਦੇ ਆਟੇ ਵਿੱਚ ਮਿੱਟੀ ਸੀ। ਰਿਆਸਤਾਂ ਦੀਆਂ ਜੇਲ੍ਹਾਂ ਭਰ ਦਿੱਤੀਆਂ, ਕਈਆਂ ਦੇ ਹੱਥ ਪੈਰ ਬੰਨ੍ਹੇ ਕੇ ਕੁੱਟ ਮਾਰ ਕਰਨੀ, ਕਾਠ ਮਾਰਨਾ, ਦੋ ਲੱਕੜਾਂ ਵਿੱਚ ਲੱਤ ਫਸਾ ਕੇ ਫਾਨਾ ਠੋਕ ਦੇਣਾ, ਤਿੰਨ-ਤਿੰਨ ਦਿਨ ਭੁੱਖੇ ਰੱਖਣਾ, ਚਮੜੇ ਦੇ ਡੋਲ (ਬੋਕੇ) ਮਸ਼ਕ ਦਾ ਪਾਣੀ ਜਬਰਨ ਮੂੰਹ ਵਿੱਚ ਪਾਉਣਾ, ਪਿੰਡ ਪਿੰਡ ਨਜ਼ਰਬੰਦੀ, ਪੁਲੀਸ ਵਿੱਚ ਹਾਜ਼ਰੀ, ਬਾਹਰ ਇਜਾਜ਼ਤ ਲੈ ਕੇ ਜਾਏ।

ਅਖੰਡ ਪਾਠ, ਸਾਧਾਰਨ ਪਾਠਾਂ, ਦੀਵਾਨਾਂ, ਢੋਲਕ ਛੈਣੇ ਸ਼ਬਦ ਪੜ੍ਹਨੇ ਮਨ੍ਹਾਂ। ਬਿਨਾਂ ਇਜਾਜ਼ਤ ਅਖੰਡ ਪਾਠ ਕਰਨ ਵਾਲਿਆਂ ਨੂੰ ਪੰਜ-ਪੰਜ ਸਾਲ ਜੇਲ੍ਹ। ਜੇਲ੍ਹਾਂ ਵਿੱਚ ਹੀ ਸ਼ਹੀਦ ਹੋ ਗਏ। ਦੋ ਚਾਰ ਕੂਕੇ ਇਕੱਠੇ ਹੋ ਕੇ ਗੱਲ ਨਾ ਕਰ ਸਕਣ। ਮਗਰ ਧਨ ਸੀ ਉਸ ਸਮੇਂ ਦੀ ਨਾਮਧਾਰੀ ਸਿੱਖੀ। ਆਪਣੇ ਸਤਿਗੁਰੂ ਦੀ ਓਟ ਲੈ ਕੇ ਦ੍ਰਿੜ ਵਿਸ਼ਵਾਸ। ਕਿਸੇ ਇਕ ਨੇ ਵੀ ਹਾਰ ਨਹੀਂ ਮੰਨੀ। ਕਈਆਂ ਦੀਆਂ ਜਾਇਦਾਤਾਂ ਜਬਤ ਨੀਲਾਮ, ਪਸ਼ੂ, ਘਰ ਦਾ ਸਾਮਾਨ ਨੀਲਾਮ। ਘਰੋਂ ਬੇਘਰ ਕਰ ਦਿਤੇ। ਹਕੂਮਤ ਜਬਰ ਕਰ ਕੇ ਥੱਕ ਗਈ ਮਗਰ ਕੂਕੇ ਨਹੀਂ ਥੱਕੇ। ਸਭ ਤੋਂ ਮੰਦਾ ਹਾਲ ਰਿਆਸਤ ਸੰਗਰੂਰ ਵਿਚ ਸੀ।

ਕਈ ਹਜਾਰ ਕੂਕੇ ਸੰਗਰੂਰ ਦੀਆਂ ਜੇਲ੍ਹਾਂ ਵਿਚ ਭਰੇ ਗਏ। ਇਹਨਾਂ ਵਿਚ ਇਹ ਬੀਬੀ ਦੁਲਾ ਨੰਦੀ ਵੀ ਆ ਗਈ। ਜੇਲ੍ਹਾਂ ਵਿਚ ਕਿਸੇ ਔਰਤ ਮਰਦ ਦਾ ਲਿਹਾਜ ਨਹੀਂ ਸੀ। (ਰਾਜੇ ਲੀਹ ਮਕਦਮ ਕੁੱਤੇ) ਉਪਰਲੇ ਹੁਕਮ ਤੋਂ ਵੱਧ ਸਖਤੀਆਂ ਕੀਤੀਆਂ ਜਾਂਦੀਆਂ। ਆਖਿਰ ਆਪਣੇ ਸਤਿਗੁਰ ਵੀ ਆਪਣੇ ਸੇਵਕਾਂ ਉਪਰ ਅੰਤ ਦਾ ਜੁਲਮ ਹੁੰਦਾ ਨਾ ਸਹਾਰ ਸਕੇ। ਪੁਕਾਰ ਦੁਖੀਆਂ ਦੀ ਸੁਣੀ ਗਈ। ਸਤਿਗੁਰੂ ਭਾਣਾ ਵਰਤਾਇਆ।

*ਸੰਤਨ ਦੁਖ ਪਾਏ ਤੇ ਦੁਖੀ, ਸੁਖ ਪਾਏ ਸਾਧਨ ਕੇ ਸੁਖੀ।*

ਜੁਗ ਜੁਗ ਭਗਤ ਉਪਾਇਦਾ ਪੈਜ ਰਖਦਾ ਆਇਆ ਰਾਮ ਰਾਜੇ। ਮਹਾਂਰਾਜੇ ਰਘਬੀਰ ਸਿੰਘ ਦਾ ਪੁੱਤਰ ਬੀਮਾਰ :

ਮਹਾਰਾਜੇ ਦਾ ਇਕਲੌਤਾ ਕੰਵਰ ਘਰ ਦਾ ਚਿਰਾਗ ਬਿਮਾਰ ਹੋ ਕੇ ਲਾ ਇਲਾਜ ਹੋ ਗਿਆ।

ਡਾਕਟਰ, ਸ਼ਾਹੀ ਹਕੀਮ, ਜੋਤਸ਼ੀ, ਪੰਡਤ, ਗੁਰਦੁਆਰੇ ਦੇ ਗਰੰਥੀ, ਮੁਲਾਂ ਮੁਲਾਣੇ ਆਪਣੀ ਆਪਣੀ ਵਿਦਿਆ ਦਾ ਜੋਰ ਲਾ ਥੱਕੇ। ਲੜਕਾ ਗੁੰਮ ਹੈ ਇਲਾਜ ਤੇ ਦਰ ਕਿਨਾਰ ਬੀਮਾਰੀ ਹੀ ਨਹੀਂ ਲੱਭਦੀ। ਸਾਰੇ ਜਤਨ ਫੇਲ੍ਹ ਹੋ ਗਏ। ਕੰਵਰ ਜੀ ਦੀਆਂ ਨਬਜਾਂ ਬੰਦ। ਮਹਿਲ ਅਤੇ ਸ਼ਹਿਰ ਵਿਚ ਸ਼ੋਰ ਪੈ ਗਿਆ। ਥਾਂ-ਥਾਂ ਚਰਚਾ ਹੋਣ ਲੱਗੀ ਕਿ ਰਾਜੇ ਦੇ ਜੁਲਮ ਦਾ ਨਤੀਜਾ ਹੈ। ਗੁਰਦੁਆਰਿਆਂ, ਮੰਦਰਾਂ, ਮਸਜਿਦਾਂ ਵਿਚ ਅਰਦਾਸਾਂ ਹੋਣ ਲੱਗੀਆਂ। ਮਹਾਰਾਜੇ ਨੂੰ ਕੌਣ ਕਹੇ ਕਿ ਤੇਰੇ ਪਾਪ ਜ਼ੁਲਮ ਦਾ ਫਲ ਹੈ। ਆਖਰਕਾਰ ਇਥੇ ਮਹਿਲ ਵਿਚ ਇਕ ਦਾਸੀ ਮਾਈ ਭੂਆ ਸੰਤੀ ਬਹੁਤ ਸਿਆਣੀ ਭਗਤੀਭਾਵ ਵਾਲੀ ਸੀ ਨੇ ਰਾਜੇ ਨੂੰ ਸਾਫ ਕਹਿ ਦਿੱਤਾ ਕਿ ਨਿਰਦੋਸ਼ ਸਾਧੂ ਸੰਤ ਗਰੀਬ ਜੋ ਤੂੰ ਕੈਦ ਕੀਤੇ ਹਨ ਉਹਨਾਂ ਦੀਆਂ ਬਦਸੀਸਾਂ ਦਾ ਫਲ ਹੈ। ਯਾਦ ਰੱਖ ਪਛਤਾਏਂਗਾ। ਮੌਕਾ ਹੱਥ ਨਹੀਂ ਆਏਗਾ। ਪੁੱਤਰ ਨਾਲ ਤੇਰਾ ਰਾਜ ਵਸਦਾ ਹੈ। ਸਾਰੀ ਰਿਆਸਤ ਦਾਨ ਕਰੋ ਪੁੱਤਰ ਨਹੀਂ ਮਿਲੇਗਾ।

**ਮਹਾਰਾਜਾ :—** ਭੂਆ ਸੰਤੀ ਦੀ ਪੈਰੀਂ ਪੈ ਗਿਆ। ਜਿਵੇਂ ਕਹੇਂਗੀ ਕਰਾਂਗਾ। ਕੰਵਰ ਦੀ ਜਾਨ ਬਚਾਓ। ਭੂਆ ਸੰਤੀ ਉਠੀ ਇਕ ਜੇਲ੍ਹ ਦੇ ਕਾਰਕੁਨ ਨੂੰ ਨਾਲ ਲਿਆ। ਜੇਲ੍ਹ ਵਿੱਚ ਜਾ ਕੇ ਬੀਬੀ ਦੁਲਾਨੰਦੀ ਦੇ ਜਾ ਚਰਨ ਫੜੇ। ਬੀਬੀ ਸੁਰਤ ਪਰਤੀ। ਅੱਖਾਂ ਖੁਲੀਆਂ। ਬਚਨ ਹੋਇਆ ਆ ਗਈ ਏਂ ਮਾਈ ਸੰਤੀਏ। ਹਾਂ ਜੀ ਆਪ ਦੇ ਪਾਸੋਂ ਖੈਰ ਮੰਗਣ ਆਈ ਹਾਂ। ਮਹਾਰਾਜਿਆਂ ਦੇ ਘਰ ਵਾਲਿਆਂ ਨੂੰ ਫਕੀਰਾਂ ਪਾਸੋਂ ਕਿਹੜੀ ਚੀਜ਼ ਮੰਗਣ ਦੀ ਲੋੜ ?

**ਸੰਤੀ :—** ਜਿੱਥੇ ਮਾਇਆ ਰਾਜ ਅਤੇ ਅਕਲ ਦਾ ਯਤਨ ਫੇਲ੍ਹ ਹੋ ਜਾਵੇ ਉਥੇ ਸਤਿਗੁਰੂ ਦੇ ਪਿਆਰੇ ਸੰਤਾਂ ਭਗਤਾਂ ਦੀ ਲੋੜ ਪੈਂਦੀ ਹੈ। ਇਸ ਸਮੇਂ ਰਾਜੇ ਦਾ ਚਿਰਾਗ ਬੁਝ ਰਿਹਾ ਹੈ। ਰਾਜ ਗੱਦੀ ਦਾ ਵਾਰਸ ਜਾ ਰਿਹਾ ਹੈ।

**ਬੀਬੀ ਜੀ :—** ਜੇ ਸੰਤਾਂ, ਦੋਸ਼ ਭਗਤਾਂ ਦੇ ਚਰਾਗਾਂ ਨੂੰ ਬੁਝਾਉਣ ਦੀ ਕੋਸ਼ਿਸ਼ ਕਰੇ, ਉਹਨਾਂ ਦਾ ਮਾਲਕ ਵੀ ਤਾਂ ਕੋਈ ਹੈ ਜਿਸ ਦੇ ਆਸਰੇ ਉਹ ਏਨੇ ਦੁੱਖ ਤਸੀਹੇ ਝੱਲੀ ਜਾਂਦੇ ਹਨ। ਉਸ ਵੀ ਆਪਣੇ ਭਗਤਾਂ ਦੀ ਲਾਜ ਰੱਖਣੀ ਹੈ। ਰਾਜੇ ਨੂੰ ਆਪਣੇ ਰਾਜ ਦਾ

ਮਾਣ ਹੈ। ਭਗਤਾਂ ਨੂੰ ਆਪਣੇ ਮਾਲਕ ਦਾ ਮਾਣ ਹੈ।

**ਸੰਤੀ :—** ਬਸ ਹੁਣ ਭਗਤਾਂ ਦੇ ਮਾਲਕ ਪਾਸੋਂ ਭਗਤ ਹੀ ਬਖਸ਼ਬੰਦੀ ਕਰਾ ਸਕਦੇ ਹਨ। ਰਾਜੇ ਦੀ ਪਿਛਲੀ ਭੁੱਲ ਮਾਫ ਕਰੋ, ਅੱਗੋ ਨੂੰ ਸਿੱਧਾ ਹੋ ਤੁਰੇਗਾ।

**ਬੀਬੀ ਜੀ :—** ਅੱਛਾ ਜਾਹ ਹੁਣ ਤੂੰ ਪਰਉਪਕਾਰ ਵਾਸਤੇ ਆਈ ਹੈਂ। ਜੇਲ੍ਹ ਵਿਚੋਂ ਕਿਸੇ ਵੀ ਸਾਧੂ ਦੀ ਜੁੱਤੀ ਦਾ ਪੈਰ ਲਿਜਾ ਕੇ ਕੰਵਰ ਦੇ ਸਿਰ ਨਾਲ ਛੁਆ ਦੇ ਸੱਤ ਵਾਰ ਸਤਿ : ਰਾਮ ਸਿੰਘ ਜੀ ਦਾ ਨਾਮ ਲੈ ਕੇ।

ਨਾਲ ਦੀ ਕੋਠੀ ਵਿਚ ਸੰਤ ਤਾਰਾ ਸਿੰਘ ਜੀ ਸਨ। ਉਹਨਾਂ ਦੀ ਸਮਾਧੀ ਲੱਗੀ ਹੋਈ ਸੀ। ਉਹਨਾਂ ਦਾ ਜੋੜਾ ਸੰਤੀ ਚੁੱਕ ਲਿਆਈ। ਬੁੱਕਲ ਵਿਚ ਲੁਕਾ ਕੇ। ਰਾਜੇ ਰਾਣੀ ਤੋਂ ਸਿਵਾ ਸਭ ਨੂੰ ਬਾਹਰ ਕੱਢ ਦਿੱਤਾ। ਸਤਿ : ਰਾਮ ਸਿੰਘ ਜੀ ਦਾ ਨਾਮ ਲੈ ਕੇ ਸੱਤ ਵਾਰ ਜੋੜਾ ਕੰਵਰ ਦੇ ਸਿਰ ਨਾਲ ਛੁਹਾਇਆ ਕੰਵਰ ਅੱਖਾਂ ਖੋਲ ਹੋਸ਼ ਵਿਚ ਆਇਆ। ਮਾਤਾ, ਮਾਤਾ ਮੈਨੂੰ ਕੀ ਹੋਇਆ। ਮਹਾਰਾਣੀ ਨੇ ਕੰਵਰ ਨੂੰ ਗਲ ਨਾਲ ਲਾਇਆ। ਮਹਿਲ ਦਾ ਮਾਹੌਲ ਖੁਸ਼ੀਆ ਵਿਚ ਬਦਲ ਗਿਆ। ਸੰਤਾਂ ਦਾ ਜੋੜਾ ਵਾਪਸ ਕੀਤਾ ਗਿਆ। ਮਹਾਰਾਜੇ ਨੂੰ ਵਜ਼ੀਰਾਂ ਪਾਸੋਂ ਅਤੇ ਸਾਰੇ ਸ਼ਹਿਰ ਵਿਚੋਂ ਵਧਾਈਆਂ ਮਿਲੀਆਂ। ਮਹਾਰਾਜੇ ਨੇ ਸਾਰੇ ਨਾਮਧਾਰੀ ਜੇਲ੍ਹਾਂ ਵਿਚੋਂ ਛੱਡ ਦਿਤੇ। ਅਗੋ ਨੂੰ ਸਿਧਾ ਹੋ ਤੁਰਿਆ। ਮਹਿਲ ਵਿਚ (ਸਤਿਗੁਰੂ ਰਾਮ ਸਿੰਘ ਜੀ ਦੀ ਜੈ) ਦੇ ਨਾਅਰੇ ਲੱਗੇ। ਕੰਵਰ ਦਾ ਨਵਾਂ ਜਨਮ ਹੋਇਆ।

## (੧੦) ਮਾਈ ਉਤਮ ਕੌਰ

(ਪਤੀ ਸਰਮ ਸਿੰਘ ਪੇਕੇ ਖਾਨ ਖਾਨਾ ਸਹੁਰੇ ਸੇਖਵਾਂ (ਸ਼ੇਖੂਪੁਰਾ)

ਇਸ ਮਾਈ ਦਾ ਪੇਕੇ ਘਰ ਵੀ ਸਤਿਸੰਗੀ ਅਤੇ ਸਹੁਰੇ ਘਰ ਸਤਿ : ਰਾਮ ਸਿੰਘ ਜੀ ਦੀ ਸਿਖੀ ਸਤਿ: ਰਾਮ ਸਿੰਘ ਜੀ ਦੀ ਹਜ਼ੂਰੀ ਵਿਚ ਭਜਨ ਪੁਛਿਆ ਅਤੇ ਸਿਆੜ ਪਿੰਡ ਮਾਈਆਂ ਦੇ ਜੱਥੇ ਦੇ ਨਾਲ ਅੰਮ੍ਰਿਤ ਛਕਿਆ। ਮਾਤਾ ਜੀ ਪੰਜ ਮਾਲਾ ਰੋਜ ਭਜਨ ਦੀਆਂ, ਜਪ-ਜਾਪ, ਸੁਖਮਣੀ, ਆਸਾ ਦੀ ਵਾਰ ਇਹ ਬਾਣੀਆਂ ਕੰਠ ਯਾਦ ਸਨ।

ਇਕ ਵਾਰ ਭੈਣੀ ਸਾਹਬ ਸਤਿ : ਰਾਮ ਸਿੰਘ ਜੀ ਦਾ ਦਰਸ਼ਨ ਕਰਨ ਆਏ ਤਾਂ ਦਸਾਂ ਸਿੰਘਾਂ ਦੀ ਮੰਗ ਕੀਤੀ। ਜਿਹਨਾਂ ਦੀ ਅਸੀਂ ਘਰ ਲਿਜਾ ਕੇ ਸੇਵਾ

ਕਰੀਏ। ਤਾਂ ਸੱਚੇ ਪਾਤਸ਼ਾਹ ਪ੍ਰਸੰਨ ਹੋ ਕੇ ਕਿਹਾ ਕਿ ਇਹ ਸਾਡੇ ਪਾਸ ਇਕ ਸੰਤ ਰਿਖੀ ਸਿੰਘ ਜੀ ਹਨ ਜੋ ਇਕੋ ਹੀ ਦਸਾਂ ਵਰਗੇ ਹਨ। ਇਹਨਾਂ ਨੂੰ ਲੈ ਜਾਓ। ਬਚਨ ਸੁਨ ਕੇ ਸੰਤ ਰਿਖੀ ਸਿੰਘ ਜੀ ਨੂੰ ਆਪਣੇ ਘਰ ਲੈ ਆਏ।

ਕੁਝ ਮਹੀਨੇ ਬਾਅਦ ਸੱਚੇ ਪਾਤਸ਼ਾਹ ਸੇਖਵਾਂ ਨਗਰ ਦਾ ਦੌਰਾ ਕੀਤਾ ਤਾਂ ਮਾਈ ਦੇ ਲੰਗਰ ਦੀ ਸੇਵਾ ਦੇਖ ਕੇ ਬਚਨ ਕੀਤਾ ਕਿ ਲੋਹ ਤਪਦੀ ਰੱਖਣੀ। ਤਾਂ ਮਾਈ ਜੀ ਦਾ ਲੰਗਰ ਸਦਾ ਵਾਸਤੇ ਅੱਠੇ ਪਹਿਰ ਚਾਲੂ ਕਰ ਦਿੱਤਾ। ਸੰ: ਰਿਖੀ ਸਿੰਘ ਜੀ ਸਵਾ ਪਹਿਰ ਰਾਤ ਰਹਿੰਦੀ ਤੇ ਇਸਨਾਨ ਕਰ ਕੇ ਸਮਾਧੀ ਅਸਥਿਤ ਬੈਠਦੇ ਤੇ ਦਸ ਵਜੇ ਉੱਠਦੇ ਅਤੇ ਉਹਨਾਂ ਦਾ ਚੌਂਕੜਾ ਜ਼ਮੀਨ ਤੋਂ ਸਵਾ ਗਜ਼ ਉੱਚਾ ਹੁੰਦਾ। ਮਾਈ ਜੀ ਲੰਗਰ ਦੇ ਨਾਲ-ਨਾਲ ਬਸਤਰ ਵੀ ਦਾਨ ਕਰਦੇ।

ਸੰਤ ਸਰਮ ਸਿੰਘ ਜੀ ਦੇ ਤਿੰਨ ਪੁੱਤਰ ਸਨ। (੧) ਸੰਤ ਚੰਦਾ ਸਿੰਘ ਜੀ (੨) ਸੰਤ ਨਿਹਾਲ ਸਿੰਘ ਜੀ (੩) ਸੰਤ ਟਹਿਲ ਸਿੰਘ ਜੀ। ਜਿਹਨਾਂ ਸੰਤ ਮੁਤਾਬ ਸਿੰਘ ਦੇ ਨਾਲ ਰੰਗੂਨ ਜਾ ਕੇ ਸਤਿ : ਰਾਮ ਸਿੰਘ ਜੀ ਦੇ ਦਰਸ਼ਨ ਕੀਤੇ ਸਨ। ਬਾਅਦ ਵਿਚ ਸਤਿ : ਹਰੀ ਸਿੰਘ ਜੀ ਦੇ ਸਮੇਂ ਤਿੰਨ ਹੋਲੇ ਕਰਵਾਏ। ਸੰਤ ਜੀ ਰੰਗੂਨ ਗਏ ਸੀ ਤਾਂ ਸਤਿ : ਰਾਮ ਸਿੰਘ ਜੀ ਨੂੰ ਨਵੇਂ ਪਊਏ ਦੇ ਕੇ ਪੁਰਾਣੇ ਪਊਏ ਉਹਨਾਂ ਦੇ ਲਿਆਏ ਸਨ ਜੋ ਅੱਜ ਤੱਕ ਸੰਤਾਂ ਦੇ ਖਾਨਦਾਨ ਪਾਸ ਬੈਂਕੋਕ ਹਨ। ਸੰਤ ਟਹਿਲ ਸਿੰਘ ਜੀ ਦੇ ਅੱਗੇ ਤਿੰਨ ਪੁੱਤਰ ਸਨ। ਸੰ: ਖੜਕ ਸਿੰਘ ਜੀ, ਸੰ: ਦਾਨ ਸਿੰਘ ਜੀ, ਸੰ: ਤਾਪੀ ਅਤੇ ਸੰ: ਸੁੰਦਰ ਸਿੰਘ ਜੀ ਸੇਵਕ ਜੋ ਇਸ ਸਮੇਂ ਬੈਂਕੋਕ ਰਹਿੰਦੇ ਹਨ।

## (੧੧) ਮਾਤਾ ਕਿਸ਼ਨ ਸਿੰਘ ਜੀ

### (ਪਿੰਡ ਚਕਰਾਲੀ, ਸ਼ੇਖੂਪੁਰਾ)

ਪਿਤਾ ਸੰਤ ਉਤਮ ਸਿੰਘ ਜੀ, ਮਾਤਾ ਗੁਲਾਬ ਕੌਰ ਦੇ ਘਰ ੧੯੭੪ ਈ: ਵਿਚ ਜਨਮੇ। ਮਾਤਾ ਕਿਸ਼ਨ ਸਿੰਘ ਜੀ ਤੋਂ ਪਹਿਲਾਂ ਇਹਨਾਂ ਦੇ ਘਰ ਇਕ ਲੜਕਾ ਜਨਮਿਆਂ ਸੀ ਪੂਰਾ ਹੋ ਗਿਆ ਸੀ। ਸਤਿ: ਰਾਮ ਸਿੰਘ ਜੀ ਦੇ ਲਾਂਗਰੀ ਸੰਤ ਹਰਨਾਮ ਸਿੰਘ ਜੀ ਨੇ ਅਰਜ ਕੀਤੀ ਕਿ ਸੱਚੇ ਪਾਤਸ਼ਾਹ ਸੰ: ਉਤਮ ਸਿੰਘ ਦੀ ਜੜ੍ਹ ਲਾਓ। ਸਤਿਗੁਰਾਂ ਬਚਨ ਕੀਤਾ ਕਿ ਇਕ ਬੰਦਗੀ ਵਾਲੀ ਆਤਮਾ ਤਪਸਵੀ ਆਏਗੀ। ਸੰਤਾਂ ਨੇ ਸੰ: ਉਤਮ ਸਿੰਘ ਨੂੰ ਇਹ ਦਸਿਆ।

੧੯੭੪ ਈ: ਵਿਚ ਜਦੋਂ ਇਸ ਮਾਤਾ ਦਾ ਜਨਮ ਹੋਇਆ ਤਾਂ ਦੋਨੋਂ ਹੱਥ

ਉੱਪਰ ਨੂੰ ਸੀ। ਜੋ ਪਿਛਲੇ ਜਨਮ ਦੇ ਤਪਸਵੀ ਸਾਧੂ ਸਨ। ਜਨਮ ਤੋਂ ਥੋੜੇ ਦਿਨ ਬਾਅਦ ਸੰਤ ਹਰਨਾਮ ਸਿੰਘ ਜੀ ਉਥੇ ਆ ਗਏ। ਸੰਤਾਂ ਕਿਹਾ ਇਨ੍ਹਾਂ ਨੂੰ ਲੜਕਾ ਕਰਕੇ ਜਾਨਣਾ। ਸੰਤਾਂ ਆਪ ਨਾਮ ਕ੍ਰਿਸ਼ਨ ਸਿੰਘ ਰਖਿਆ ਅਤੇ ਬਚਨ ਕੀਤਾ ਕਿ ਸਤਿਗੁਰਾਂ ਦੇ ਹੁਕਮ ਮੁਤਾਬਕ ਇਹਨਾਂ ਨੂੰ ਨਮਕ ਅਤੇ ਮਿੱਠਾ ਨਹੀਂ ਦੇਣਾ ਅਤੇ ਯੁਵਾ ਅਵਸਥਾ ਵਿਚ ਡੇਰਾ ਬਸਤੀ ਤੋਂ ਬਾਹਰ ਰਖਣਾ। ਸ਼ਾਦੀ ਨਹੀਂ ਕਰਨਾ। ਇਸ ਬਚਨ ਦੀ ਸਾਰੀ ਉਮਰ ਪਾਲਨਾ ਕੀਤੀ ਗਈ।

**ਮਾਤਾ ਕ੍ਰਿਸ਼ਨ ਸਿੰਘ ਜੀ ਦਾ ਜੀਵਨ—**

੧੬ ਸਾਲ ਦੀ ਉਮਰ ਵਿਚ ਮਾਤਾ ਜੀ ਭੈਣੀ ਸਾਹਬ ਸਤਿ: ਹਰੀ ਸਿੰਘ ਜੀ ਦਾ ਦਰਸ਼ਨ ਕਰਨ ਗਏ ਤਾਂ ਸਤਿਗੁਰਾਂ ਪ੍ਰਸਾਦਾ ਛਕਾਇਆ ਮਗਰ ਸੁਆਦ ਨਾ ਲੱਗਾ ਤਾਂ ਸਤਿਗੁਰਾਂ ਬਚਨ ਕੀਤਾ ਕਿ ਅੱਜ ਤੋਂ ਪ੍ਰਸਾਦਾ ਵੀ ਛੱਡ ਦਿਓ। ਮਾਤਾ ਜੀ ਨੇ ਬਚਨ ਮੰਨ ਕੇ ਪ੍ਰਸਾਦਾ ਵੀ ਛੱਡ ਦਿੱਤਾ। ਸਰਦਾਈ ਮਿੱਠੇ ਤੋਂ ਬਗੈਰ ਅਤੇ ਖਿਚੜੀ ਲੂਣ ਤੋਂ ਬਗੈਰ ਇਹੋ ਹੀ ਅਹਾਰ ਸ਼ੁਰੂ ਕੀਤਾ।

ਦੂਸਰੀ ਵਾਰ ਭੈਣੀ ਸਾਹਬ ਦਰਸ਼ਨਾਂ ਨੂੰ ਆਏ ਤਾਂ ਸਤਿਗੁਰਾਂ ਲੰਗਰ ਵਿਚ ਇਕੱਲੀ ਖਿਚੜੀ ਹੀ ਤਿਆਰ ਕਰਵਾਈ ਮਗਰ ਵਿਚ ਨਮਕ ਸੀ। ਸਤਿਗੁਰਾਂ ਕਿਹਾ ਛਕੋ। ਮਗਰ ਮਾਤਾ ਜੀ ਛਕਣ ਨਾਂਹੀ ਕਿਉਂਕਿ ਉਸਦੇ ਵਿਚ ਨਮਕ ਸੀ।

ਸਤਿਗੁਰਾਂ ਲਾਂਗਰੀ ਨੂੰ ਸੱਦ ਕੇ ਕਿਹਾ ਕਿ ਖਿਚੜੀ ਵਿਚੋਂ ਲੂਣ ਕੱਢ ਦੇਵੋ ਤਾਂ ਸੇਵਾਦਾਰ ਦੇ ਗੱਲ ਸਮਝ ਵਿਚ ਨਾ ਆਇ ਉਹ ਸੋਚਣ ਲੱਗ ਪਿਆ। ਸਤਿਗੁਰਾਂ ਦੁਬਾਰਾ ਫਿਰ ਕਿਹਾ ਕਿ ਭਾਈ ਖਿਚੜੀ ਵਿਚ ਕੜਛਾ ਫੇਰੋ ਕੀ ਦੇਖਦੇ ਸੋਚਦੇ ਹੋ। ਸੇਵਾਦਾਰ ਨੇ ਬਚਨ ਮੰਨ ਕੇ ਦੇਗ ਵਿਚ ਕੜਛਾ ਫੇਰਿਆ ਤਾਂ ਕੀ ਦੇਖਦੇ ਹਨ ਕਿ ਸਾਰੇ ਨਮਕ ਦਾ ਡਲਾ ਬੱਝ ਕੇ ਕੜਛੇ ਵਿਚ ਆ ਗਿਆ। ਭਾਵ ਜੋ ਖਿਚੜੀ ਦੇ ਤਿੰਨ ਸੌ ਆਦਮੀਆਂ ਵਾਸਤੇ ਤਿਆਰ ਹੋ ਚੁੱਕੀ ਸੀ ਲੂਣ ਵਿਚ ਰਚ ਚੁੱਕਾ ਸੀ ਉਹੋ ਲੂਣ ਸਤਿ : ਹਰੀ ਸਿੰਘ ਜੀ ਦੇ ਬਚਨ ਨਾਲ ਇਕੱਠਾ ਹੋ ਕੇ ਡਲਾ ਬੱਝ ਕੇ ਕੜਛੇ ਵਿਚ ਆ ਗਿਆ। ਖਿਚੜੀ ਬਗੈਰ ਲੂਣ ਤੋਂ ਹੋ ਗਈ, ਸਾਰੀ ਸੰਗਤ ਨੇ ਮਾਤਾ ਜੀ ਸਮੇਤ ਛਕੀ। ਜਿਸਦਾ ਸਵਾਦ ਛਕਣ ਵਾਲੇ ਹੀ ਜਾਣ ਸਕਦੇ ਸੀ।

**ਕਹਤ ਕਬੀਰ ਗੂੰਗੈ ਗੁੜ ਖਾਈ ਪੂਛੇ ਤੇ ਕਿਆ ਕਹੀਐ।**

ਇਕ ਦਫਾ ਡੀ. ਸੀ. ਮੁਹੰਮਦ ਦੀਨ ਅਤੇ ਗੁਲਾਬ ਸਿੰਘ ਚੱਕਰਾਲੀ ਮਾਤਾ ਜੀ ਦੇ ਡੇਰੇ ਆਏ ਕਿਉਂਕਿ ਸਰਕਾਰੀ ਕਰਮਚਾਰੀ ਨਾਮਧਾਰੀਆਂ ਦੇ ਘਰੀਂ ਸੂ ਰਖਦੇ ਸਨ ਕਿ ਕਿਤੇ ਸਰਕਾਰ ਦੇ ਖਿਲਾਫ ਕੋਈ ਕੰਮ ਤਾਂ ਨਹੀਂ ਹੋ ਰਿਹਾ।

ਤਾਂ ਦੋਨੋਂ ਆਫੀਸਰ ਮਾਤਾ ਜੀ ਨੂੰ ਨਮਸਕਾਰ ਕਰ ਕੇ ਕਹਿੰਦੇ ਨੇ ਕਿ ਮਾਤਾ ਜੀ ਜੋ ਆਪ ਰੋਜ ਛਕਦੇ ਹੋ ਅੱਜ ਸਾਨੂੰ ਵੀ ਛਕਾਓ। ਤਾਂ ਮਾਤਾ ਜੀ ਨੇ ਕਿਹਾ ਕਿ ਤੁਸੀਂ ਜਰ ਨਹੀਂ ਸਕੋਗੇ। ਤੁਸੀਂ ਆਪਣੇ ਕੰਮ ਜੋਗੇ ਨਹੀਂ ਰਹਿ ਜਾਓਗੇ। ਮਗਰ ਉਹਨਾਂ ਕਿਹਾ ਅਸੀਂ ਜਰੂਰ ਹੀ ਰੰਗ ਵੇਖਣਾ ਹੈ। ਮਾਤਾ ਜੀ ਨੇ ਸ਼ਰਦਾਈ ਤਿਆਰ ਕੀਤੀ ਹੋਈ ਸੀ। ਦੋ ਚੁਲੇ ਹੀ ਮੁਹਮਦਦੀਨ ਨੂੰ ਜਦੋਂ ਛਕਾਏ ਤਾਂ ਮਸਤ ਹੋ ਕੁਝ ਬੋਲਣ ਲੱਗ ਪਿਆ। ਕਪੜੇ ਪਾੜਦਾ ਪਿੰਡ ਵੱਲ ਨੱਠ ਤੁਰਿਆ। ਗਲੀਆਂ ਵਿਚ ਨੱਠਾ ਫਿਰੇ। ਫਿਰ ਦੂਸਰੇ ਨੂੰ ਛਕਾਏ। ਉਸ ਦੀ ਹਾਲਤ ਵੀ ਇਸੇ ਤਰ੍ਹਾਂ ਦੀ ਹੋ ਗਈ। ਮਾਤਾ ਜੀ ਨੇ ਗੱਫਾ ਬਹੁਤ ਥੋੜ੍ਹਾ ਦਿੱਤਾ ਸੀ ਤਾਂ ਜੋ ਆਪਣੇ ਕੰਮ ਜੋਗੇ ਰਹਿ ਜਾਣ।

ਇਕ ਦਿਨ ਮਾਤਾ ਜੀ ਦੇ ਡੇਰੇ ਕਛੈਹਰੇ ਸੁਕਣੇ ਪਏ ਦੇਖ ਕੇ ਇਕ ਗੋਰਾ ਆ ਗਿਆ। ਉਸ ਵਕਤ ਇਹ ਨਾਮਧਾਰੀ ਘਰ ਦੀ ਨਿਸ਼ਾਨੀ ਹੁੰਦੀ ਸੀ। ਤਾਂ ਆ ਕੇ ਪੁੱਛਦਾ ਹੈ। (ਇਹ ਕਿਸਕਾ ਘਰ ਹੈ) ਤਾਂ ਮਾਤਾ ਜੀ ਦੇ ਬਾਬੇ ਨਿਹਾਲ ਸਿੰਘ ਜੀ ਅਜੇ ਜੀਊਂਦੇ ਸਨ। ਉਹਨਾਂ ਜਵਾਬ ਦਿੱਤਾ ਕਿ ਇਹ ਗੁਰੂ ਰਾਮ ਸਿੰਘ ਜੀ ਦਾ ਘਰ ਹੈ। ਤਾਂ ਗੋਰੇ ਕਿਹਾ ਉਸਕੀ ਤੋ ਮੌਤ ਹੋ ਚੁੱਕੀ ਹੈ। ਬਾਬਾ ਜੀ ਰੰਗ ਵਿਚ ਹੋ ਕੇ ਕਿਹਾ ਉਸਨੂੰ ਮਾਰਨ ਵਾਲੀ ਕੋਈ ਸ਼ਕਤੀ ਨਹੀਂ ਹੈ। ਗੋਰਾ ਬੋਲਿਆ ਜੇਕਰ ਵੋਹ ਜਿੰਦਾ ਹੈ ਤਾਂ ਮੀਂਹ ਪਵਾ ਕੇ ਦਿਖਾਓ। (ਮੁੱਲਾਂ ਦੀ ਦੌੜ ਮਸਜਦ ਤਾਈਂ) ਉਸਦੀ ਸਮਝ ਵਿਚ ਮੀਂਹ ਪਵਾਉਣਾ ਹੀ ਬਹੁਤ ਵੱਡੀ ਸ਼ਕਤੀ ਹੈ। ਬਾਬਾ ਜੀ ਨੇ ਕਿਹਾ ਇਹ ਤੇ ਇਕ ਛੋਟੀ ਸੀ ਬਾਤ ਹੈ। ਸਾਹਬ ਤਕਲਾ ਹੈ ਜਾ ਮੀਂਹ ਆਇਆ ਜੇ। ਇਹ ਗੱਲ ਕਰ ਕੇ ਗੋਰਾ ਸਾਹਬ ਖੇਤਾਂ ਵੱਲ ਨੂੰ ਫਿਰਨ ਚਲਾ ਗਿਆ।

ਕੀ ਦੇਖਦਾ ਹੈ ਕਿ ਬੱਦਲੀ ਅਸਮਾਨ ਵਿਚ ਸਿਰ ਤੋਂ ਬਣੀ ਕਿਸੇ ਪਾਸਿਓਂ ਨਹੀਂ ਆਈ। ਬਰਸਾਤ ਮੋਲੇਧਾਰ ਸ਼ੁਰੂ ਹੋ ਗਈ। ਗੋਰਾ ਨੱਠ ਕੇ ਮੁੜ ਡੇਰੇ ਵੱਲ ਆਇਆ ਬੜੀ ਮੁਸ਼ਕਲ ਨਾਲ ਆ ਕੇ ਸਲਾਮ ਕਹਿ ਕੇ ਬੋਲਿਆ, ਬਾਬਾ ਜੀ ਮੁਝੇ ਮਾਫ ਕਰ ਦੇਣਾ ਮੈਂ ਗਲਤੀ ਪਰ ਥਾ ਆਪ ਜੀ ਕੇ ਗੁਰੂ ਜ਼ਿੰਦਾ ਹੈਂ। (ਨੋਟ : ਅੱਜ ਦੀ ਸਾਇੰਸ ਇਨ੍ਹਾਂ ਗੱਲਾਂ ਨੂੰ ਨਹੀ ਮੰਨਦੀ)। ਪਉਣ, ਪਾਣੀ, ਅਗਨੀ, ਧਰਤੀ, ਆਕਾਸ਼ ਮੇਰੇ ਸਤਿਗੁਰੂ ਦੇ ਹੁਕਮ ਵਿਚ ਅਤੇ ਉਹਨਾਂ ਸੇਵਕਾਂ ਦੇ ਹੁਕਮ ਵਿਚ ਜੋ ਸਤਿਗੁਰਾਂ ਨਾਲ ਓਤ ਪੋਤ ਰਹਿੰਦੇ ਹਨ।

ਫਿਰ ਉਸ ਆਫੀਸਰ ਬਾਬੇ ਨੂੰ ਲੰਗਰ ਵਾਸਤੇ ਕੁਝ ਜਮੀਨ ਸਰਕਾਰ ਪਾਸੋਂ ਦਿਵਾਉਣ ਲਈ ਕਿਹਾ ਮਗਰ ਬਾਬਾ ਜੀ ਨੇ ਕਿਹਾ ਕਿ ਮੇਰੇ ਸਤਿਗੁਰੂ ਦਾ ਹੁਕਮ ਨਹੀਂ ਕਿ ਤੁਹਾਡੀ ਸਰਕਾਰ ਦਾ ਦਿੱਤਾ ਇਨਾਮ ਲਈਏ। ਕਿਉਂਕਿ ਅਸੀਂ ਭਾਰਤ

ਦੇਸ਼ ਦੀ ਧਰਤੀ ਦੇ ਮਾਲਕ ਹਾਂ ਤੁਸੀਂ ਬਾਹਰੋਂ ਆਏ ਹੋ ਨਾਲੇ ਲੰਗਰ ਗੁਰੂ ਕਾ ਹੈ ਕਿਸੇ ਜਮੀਨ ਦੇ ਸਿਰ ਤੇ ਨਹੀਂ ਚਲਦਾ। ਗੋਰਾ ਸ਼ਰਮਿੰਦਾ ਹੋ ਕੇ ਚਲਾ ਗਿਆ।

ਮਾਤਾ ਜੀ ਆਪ ਖੇਤੀ ਦਾ ਕੰਮ ਹੱਥੀਂ ਕਰਦੇ। ਘੋੜੇ ਦੀ ਸਵਾਰੀ ਕਰਦੇ। ਇਕ ਸਾਲ ਬਰਸਾਤ ਨਾ ਪਈ ਖੇਤੀਆਂ ਸੁੱਕ ਗਈਆਂ। ਮਾਤਾ ਜੀ ਨੇ ਅਰਦਾਸ ਕੀਤੀ ਬਰਸਾਤ ਪੈਣ ਲੱਗ ਪਈ ਮਗਰ ਮਾਤਾ ਜੀ ਦੇ ਖੇਤ ਸੁੱਕੇ ਰਹਿ ਗਏ। ਬੜੇ ਪਛਤਾਏ ਸਮਝ ਆਈ ਕਿ ਭਾਣੇ ਨੂੰ ਸੱਤ ਕਰ ਨਹੀਂ ਮੰਨਿਆਂ। ਖੂਹ ਚਾਲੂ ਕਰ ਕੇ ਖੇਤਾਂ ਨੂੰ ਪਾਣੀ ਦਿੱਤਾ।

ਮਾਤਾ ਜੀ ਕਦੇ ਬੀਮਾਰ ਨਹੀਂ ਸੀ ਹੋਏ। ਬੁੜਾਪਾ ਆ ਗਿਆ ਇਕ ਦਿਨ ਸਖਤ ਬੀਮਾਰ ਹੋ ਗਏ। ਇਲਾਜ ਕੀ ਕੀਤਾ, ਲਾਲ ਮਿਰਚਾਂ ਬਾਰੀਕ ਕਰ ਕੇ ਘੋਟ ਕੇ ਪੀਤੀਆਂ। ਠੀਕ ਹੋ ਗਏ।

ਇਕ ਦਫਾ ਨਨਕਾਣੇ ਸਾਹਬ ਦਾ ਮੇਲਾ ਦੇਖਣ ਨੂੰ ਜੀ ਕੀਤਾ। ਖਰਚ ਵਾਸਤੇ ਮਾਇਆ ਪਾਸ ਨਹੀਂ ਸੀ। ਸਤਿ : ਹਰੀ ਸਿੰਘ ਜੀ ਨੇ ਦਰਸ਼ਨ ਦੇ ਕੇ ਦਸਿਆ ਕਿ ਉਸ ਥਾਂ ਪਰਾਲੀ ਦੇ ਥੱਲੇ ਦੋ ਰੁਪਏ ਪਏ ਹਨ। ਉਹਨਾਂ ਨੂੰ ਲੈ ਕੇ ਮੇਲਾ ਦੇਖੋ। ਸ਼ਾਹਦਰੇ ਦੇ ਸਟੇਸ਼ਨ ਤੋਂ ਰੇਲ ਗੱਡੀ ਚੜ੍ਹ ਕੇ ਜਾਣਾ ਸੀ। ਰੁਪਏ ਤਾਂ ਦੋ ਉਥੋਂ ਮਿਲ ਗਏ। ੨੦ ਕੋਹ ਸਟੇਸ਼ਨ ੧੨ ਵਜੇ ਗੱਡੀ ਜਾਂਦੀ ਸੀ। ਪੰਜ ਛੇ ਘੰਟੇ ਦਾ ਰਸਤਾ, ਨੱਠੇ ਗਏ ਫੇਰ ਵੀ ਗੱਡੀ ਲੰਘ ਗਈ। ਉਹ ਉਦਾਸ ਨਹੀਂ ਹੋਏ। ਪਤਾ ਲੱਗਾ ਕਿ ਗੱਡੀ ਇਕ ਹੋਰ ਸਪੈਸ਼ਲ ਆ ਰਹੀ ਹੈ।

ਸਟੇਸ਼ਨ ਮਾਸਟਰ ਨੇ ਕਿਹਾ ਤੁਸੀਂ ਜਾਓ ਤੁਹਾਨੂੰ ਟਿਕਟ ਦੀ ਲੋੜ ਨਹੀਂ ਤਾਂ ਕਹਿਣ ਲੱਗੇ ਕਿ ਗੋਰੇ ਦੀ ਗੱਡੀ ਹੈ ਮੁਫਤ ਨਹੀਂ ਜਾਣਾ ਗੁਰੂ ਜੀ ਦਾ ਹੁਕਮ (ਹੱਕ ਪਰਾਇਆ ਨਾਨਕਾ, ਉਸ ਸੂਰ ਉਸਗਾਇ)। ਗੱਡੀ ਆਈ, ਟਿਕਟ ਲਿਆ। ਬੈਠ ਕੇ ਮੇਲੇ ਵਿਚ ਜਾ ਪਹੁੰਚੇ।

ਮੇਲੇ ਵਿਚ ਸਤਿ : ਪ੍ਰਤਾਪ ਸਿੰਘ ਜੀ ਅਤੇ ਬਾਬੇ ਕੇਸਰ ਕਿਲੀ ਜੀ ਦੇ ਦਰਸ਼ਨ ਹੋ ਗਏ। ਮੇਲਾ ਬਣ ਗਿਆ। ਕੇਸਰ ਜੀ ਕੂਕਾਂ ਮਾਰਦੇ। ਕਿਲੀ ਕਿਲੀ, ਈਸਾ ਆਇਆ ਮੂਸਾ ਆਇਆ। ਮੈਂ ਕੇਸਰ ਮੈਂ ਈਸਾ, ਮੈਂ ਮੂਸਾ। ਮੈਂ ਨਾਨਕ, ਕਹਿੰਦੇ ਦੁੱਧ ਪਿਆਓ। ਸਾਡੀ ਸੇਵਾ ਕਰੋ। ਮਾਤਾ ਜੀ ਨਾਲ ਹੋ ਕੇ ਸਾਰੇ ਗੁਰਦੁਆਰਿਆਂ ਦੀ ਯਾਤਰਾ ਕੀਤਾ। ਆਨਾ ਦੋ ਆਨੇ ਮੱਥਾ ਟੇਕੀ ਗਏ। ਮਾਤਾ ਜੀ ਮਾਇਆ ਦੇਈ ਗਏ। ਬਾਕੀ ਰਿਹਾ ਛੇਵ ਆਨਾ। ਉਸਦਾ ਦੁੱਧ ਛਕਾਇਆ। ਵਾਪਸ ਆਉਣ ਨੂੰ ਕਿਰਾਇਆ ਨਹੀਂ ਰਿਹਾ। ਪੈਦਲ ਚਲ ਕੇ ਵਾਪਸ ਦੋ ਦਿਨਾਂ ਵਿਚ ਪਹੁੰਚੇ। ਇਸੇ ਤਰ੍ਹਾਂ ਮਾਤਾ ਜੀ ਤਿਆਗੀ ਰਹੇ। ੨੦੧੩ ਬਿ: ਤੱਕ ੯੪

ਸਾਲ ਦੀ ਉਮਰ ਵਿਚ ਤੜਕੇ ਮਰਯਾਦਾ ਨਾਲ ਭਜਨ ਬੰਦਗੀ ਕਰਦੇ, ਸੇਵਾ ਕਰਦੇ ਰਹੇ। ਪਾਕਿਸਤਾਨ ਬਨਣ ਤੋਂ ਬਾਅਦ ਪਿੰਡ ਮਦਾਰ ਜ਼ਿਲਾ (ਫਿਰੋਜ਼ਪੁਰ) ਰਹਿੰਦੇ ਸਨ।

## (੧੨) ਮਾਈ ਹਰ ਕੌਰ

### (ਖਾਰਾ ਨੌਕਰ, ਸਿਆਲਕੋਟ)

### ਪਤੀ ਦਾ ਨਾਮ ਸੰ: ਈਸਰ ਸਿੰਘ ਜੀ

ਇਹਨਾਂ ਮਾਤਾ ਜੀ ਨੇ ਸਾਰਾ ਜੀਵਨ ਸਾਧ ਸੰਗਤ ਦੀ ਸੇਵਾ ਵਿਚ ਲਾਇਆ। ਸਾਰੀ ਕਮਾਈ ਸਾਧਾਂ ਦੇ ਅੰਨ ਬੱਸਤਰ ਦੇ ਲੇਖੇ ਲਾ ਦਿੰਦੇ। ਸਤਿ: ਰਾਮ ਸਿੰਘ ਜੀ ਦੇ ਪ੍ਰਦੇਸ਼ ਜਾਣ ਤੋਂ ਬਾਅਦ ਵੈਰਾਗੀ ਰਹਿੰਦੇ ਵੀ ਸੇਵਾ ਨਹੀਂ ਛੱਡੀ।

ਇਕ ਦਿਨ ਸੇਵਾ ਕਰਦਿਆਂ ਪੈਰ ਤੇ ਸੱਪ ਨੇ ਡੰਗ ਮਾਰਿਆ। ਧਿਆਨ ਤੇ ਸਤਿਗੁਰਾਂ ਦੇ ਚਰਨਾਂ ਵਿਚ ਸੀ, ਪਤਾ ਹੀ ਨਹੀ ਲੱਗਾ। ਸੱਪ ਨੂੰ ਮਾਰਿਆ ਨਹੀਂ। ਇਕ ਬਰਤਨ ਨਾਲ ਢੱਕ ਦਿੱਤਾ। ਦੂਸਰੇ ਦਿਨ ਖਿਆਲ ਆਇਆ ਕਿ ਇਥੇ ਇਕ ਜਾਨਵਰ ਨੂੰ ਬਰਤਨ ਥਲੇ ਰਖਿਆ ਸੀ। ਵੇਖਿਆ ਤਾਂ ਸੱਪ ਮਰਿਆ ਪਿਆ ਸੀ। ਆਪਣੀ ਦਰਦ ਦਾ ਪਤਾ ਹੀ ਨਹੀਂ।

## (੧੩) ਮਾਤਾ ਠਾਕਰ ਦੇਈ

### (ਪਿਤਾ ਗੰਡਾ ਮੱਲ)

### (ਮਾਤਾ ਹੁਕਮੀ ਠਕਰ ਬਲ, ਅੰਮ੍ਰਿਤਸਰ)

੧੯੧੫ ਬਿ: ਵਿਚ ਜਨਮੇ। ੭ ਸਾਲ ਦੀ ਉਮਰ ਵਿਚ ਮਾਤਾ ਜੀ ਗੁਜਰ ਗਏ। ੧੪ ਸਾਲ ਦੇ ਹੋਏ ਤਾਂ ਪਿਤਾ ਜੀ ਚੜ੍ਹਾਈ ਕਰ ਗਏ। ਇਕ ਦੂਸਰੀ ਭੈਣ, ਭਰਾ ਕੋਈ ਨਹੀਂ ਸੀ। ਦੋਨਾਂ ਦਾ ਵਿਆਹ ਪਿੰਡ ਬਦੋਮਲੀ ਜਿਲਾ ਸਿਆਲਕੋਟ ਦੋਨੋਂ ਸਕੇ ਭਰਾ ਮੂਲਾ ਸਿੰਘ, ਦੂਲਾ ਸਿੰਘ ਨਾਲ ਹੋ ਗਿਆ। ਘਰ ਵਿਚ ਸਤਿਸੰਗ, ਸੇਵਾ-ਧਰਮ ਦੀ ਕਿਰਤ, ਸਾਧ ਸੰਗਤ ਆਉਂਦੀ ਜਾਂਦੀ ਰਹਿੰਦੀ ਸੀ। ਸੰਤ ਭਗਤ ਸਿੰਘ ਜੀ ਦਾਤੇ ਵਾਲਿਆਂ ਪਾਸੋਂ ਭਜਨ ਨਾਮ ਦੀ ਦਾਤ ਲਈ।

ਪੁਰਬਲੇ ਕਰਮਾਂ ਦੇ ਹਿਸਾਬ ੩੬ ਸਾਲ ਦੀ ਉਮਰ ਵਿਚ ਨੇਤਰ ਬੰਦ ਹੋ ਗਏ। ਦੋ ਲੜਕੇ, ਦੋ ਲੜਕੀਆਂ। ਪਾਕਿਸਤਾਨ ਬਣਨ ਤੋਂ ਬਾਅਦ ਸਤਿ ਪ੍ਰਤਾਪ ਸਿੰਘ ਜੀ ਦੇ ਹੁਕਮ ਨਾਲ ਮੰਡੀ (ਸਕੇਤ) ਜਾ ਬਸੇ।

ਸਤਿਗੁਰਾਂ ਦੇ ਦਰਸ਼ਨ ਨਿਵਿਤ ਪਾਠ ਕਰਨ ਦਾ ਮਨ ਬਣਿਆਂ। ੨੦੦੪

ਬਿ: ਨੂੰ ਪਾਠ ਇਸ ਤਰੀਕੇ ਨਾਲ ਆਰੰਭ ਕੀਤੇ। ਇਕ ਦੋ ਤੁਕਾਂ ਲੈ ਕੇ ੧੨੫ ਪਾਠ ਕਰ ਦੇਣੇ। ਫੇਰ ਦੂਸਰੀਆਂ ਅਗਲੀਆਂ ਤੁਕਾਂ ਲੈ ਲੈਣੀਆ। ਇਸੇ ਤਰ੍ਹਾਂ ਪਾਠ ਚਾਲੂ ਰਖੇ। ੨੦੦੮ ਬਿ: ੭ ਭਾਦੋਂ ਨੂੰ ੧੨੫ ਪਾਠਾਂ ਦੇ ਭੋਗ ਪਵਾਏ। ਨੇਤਰਹੀਨ ਹੁੰਦਿਆਂ।

# (੧੪) ਮਾਤਾ ਜੀਵਨ ਕੌਰ ਜੀ

(ਜਗਤ ਮਾਤਾ)

ਛੇ ਸਾਲ ਦੀ ਉਮਰ ਵਿਚ ਬਾਂ ਖੁਸਾਲ ਸਿੰਘ ਜੀ ਸਾਥ ਆਏ ਵਰ ਦਿਤਾ ਜਗਤ ਮਾਤਾ ਦਾ-

ਪਿਤਾ ਸਿੰ: ਸੋਭਾ ਸਿੰਘ ਜੀ ਮਾਂ: ਸਾਹਬਕੌਰ ਜੀ -ਮਾਦਪੁਰ ਤੋ ਮਾਤਾ ਜੀ ੨੦ ਸਾਲ ਦੀ ਉਮਰ ਵਿਚ ਭੈਣੀ ਆਏ-

ਮਾ: ਜੀਉਣ ਕੌਰ ਜੀ ਨੇ ਸਤਿ: ਰਾਮ ਸਿੰਘ ਜੀ ਨੂੰ ਸ਼ਬਦ-ਬੁਧ ਧਿਆਇਨ ਬੇਦ ਕਤੇਬਾਂ ਸਣ ਖੜੇ- ਗਣਤੀ ਗਣੀ ਨਾ ਜਾਏ ਕੇਤੇ ਦਰ ਪੜੇ-ਬਰ੍ਹਮੇ ਬੁਧ ਧਿਆਇਨ ਇੰਦਰ ਇੰਦਰਾਸਣਾ ਸੰਕਰ ਬਿਸ਼ਨ ਅਵਤਾਰ ਹਰ ਜਸ ਭਾਖਣਾ।

ਪਿਤਾ ਬਾਬਾ ਖੁਸ਼ਾਲ ਸਿੰਘ ਪਿੰਡ ਬਰਾਜ (ਹਿਸਾਰ) ਮਾਤਾ ਭਾਗ ਦੇ ਘਰ ਚੇਤਰ ੧੯੧੬ ਬਿ: ਨੂੰ ਹੋਇਆ। ਬਾਬਾ ਖੁਸ਼ਾਲ ਸਿੰਘ ਜੀ ਬਹੁਤ ਦਫਾ ਭੈਣੀ ਸਾਹਬ ਸਤਿ: ਰਾਮ ਸਿੰਘ ਜੀ ਦਾ ਦਰਸ਼ਨ ਕਰਨ ਜਾਂਦੇ ਸਨ, ਸਮੇਤ ਪ੍ਰਵਾਰ, ਅਤੇ ਸੱਚੇ ਪਾਤਸ਼ਾਹ ਵੀ ਬਰਾਜ ਨੱਗਰ ਜਾ ਕੇ ਬਾਬਾ ਜੀ ਦੇ ਘਰ ਚਰਨ ਪਾਉਂਦੇ। ਬਾਬਾ ਜੀ ਨੇ ਸਤਿਗੁਰਾਂ ਪਾਸੋਂ ਜਦੋਂ ਨਾਮ ਦੀ ਦਾਤ ਲਈ ਸਤਿਗੁਰਾਂ ਉਦੋਂ ਹੀ ਸੂਬੇ ਦੀ ਪਦਵੀ ਦੇ ਦਿਤੀ ਸੀ।

ਬਾਬਾ ਜੀ ਦਾ ਪਰਵਾਰ ਮਾਤਾ ਜੀਵਨ ਕੌਰ ਜੀ ਤੋਂ ਇਕ ਭਰਾ ਚੂਹੜ ਸਿੰਘ ਪੰਜ ਸਾਲ ਵੱਡਾ ਅਤੇ ਇਕ ਭੈਣ ਫਤੇਹ ਕੌਰ ਪੰਜ ਸਾਲ ਛੋਟੀ ਸੀ।

ਇਕ ਦਫਾ ਬਾਬਾ ਖੁਸਾਲ ਸਿੰਘ ਜੀ ਭੈਣੀ ਸਾਹਬ ਨੂੰ ਆਪਣੀਆਂ ਦੋਹਾਂ ਬੱਚੀਆਂ ਨੂੰ ਵੀ ਨਾਲ ਲੈ ਗਏ ਤਾਂ ਸਤਿਗੁਰਾਂ ਨੇ ਲੜਕੀਆਂ ਪਾਸੋਂ ਇਕ ਸ਼ਬਦ ਸੁਣ ਕੇ ਆਪਣੇ ਹਥੋਂ ਦੋਹਾਂ ਨੂੰ ਇਕ ਇਕ ਸੰਤਰਾ ਦਿੱਤਾ ਨਾਲ ਹੀ ਮਾਤਾ ਜੀਵਨ ਕੌਰ ਜੀ ਦੇ ਸਿਰ ਤੇ ਹੱਥ ਰੱਖ ਕੇ ਵਰ ਦਿੱਤਾ ਕਿ ਇਹ ਤਾਂ ਜਗਤ ਮਾਤਾ ਹੋਏਗੀ। ਇਹ ਭਵਿਖਤ ਬਚਨ ਬਾਬਾ ਜੀ ਨੇ ਆਪਣੇ ਹਿਰਦੇ ਵਿਚ ਵਸਾ ਲਿਆ।

ਬਾਬਾ ਜਸਾ ਸਿੰਘ ਜੀ ਨੇ ਸਤਿਗੁਰਾਂ ਪਾਸ ਪੋਤਰੇ ਦੇਖਣ ਦੀ ਇੱਛਾ ਪ੍ਰਗਟ

ਕੀਤੀ ਤਾਂ ਸਤਿਗੁਰਾਂ ਕਿਹਾ ਮੇਰੇ ਨਹੀਂ ਬੁੱਧ ਸਿੰਘ ਦੇ ਹੋਣਗੇ, ਨਾਲੇ ਨਾਮਧਾਰੀ ਪੰਥ ਦਾ ਪ੍ਰਤਾਪ ਵਧਾਉਣ ਵਾਲਾ ਆਏਗਾ। ਵੱਡੇ ਪ੍ਰਤਾਪ ਵਾਲਾ ਸਤਿਗੁਰਾਂ ਕਈ ਦਫਾ ਛੋਟੇ ਭਾਈ ਬੁਧ ਸਿੰਘ ਨੂੰ ਕਹਿਣਾ ਕਿ ਤੁਹਾਡਾ ਵਿਆਹ ਹੋਰ ਕਰਨਾ ਹੈ ਤਾਂ ਅਗੋਂ ਚੁੱਪ ਕਰ ਰਹਿਣਾ। ਫੇਰ ਸਤਿ : ਜੀ ਕਹਿਣਾ ਇਕ ਨਹੀਂ ਦੋ ਆਉਣਗੀਆਂ।

## ਸਤਿਗੁਰਾਂ ਦੇ ਪ੍ਰਦੇਸ ਜਾਣ ਤੋਂ ਬਾਅਦ

ਸਤਿਗੁਰੂ ਜੀ ਪ੍ਰਦੇਸ ਗਵਨ ਕਰਨ ਗਏ ਮਾ: ਸਾਹਬੋ ਮਾਦ ਪੁਰ ਵਾਲੇ ਗੁਰੂ ਹਰੀ ਸਿੰਘ ਜੀ ਦੇ ਮਹਿਲ ਕੁਝ ਦਿੱਲੇ ਰਹਿੰਦੇ ਸਨ। ਉਹ ਭੜਾਈ ਕਰ ਗਏ।

੧੯੪੪ ਬਿ: ਵਿਚ ਬਾ: ਖੁਸ਼ਾਲ ਸਿੰਘ ਜੀ ਸਤਿਗੁਰਾਂ ਦਾ ਬਚਨ ਯਾਦ ਕਰਕੇ ਕਿ ਇਹ (ਜਗਤ ਮਾਤਾ ਹੋਏਗੀ) ਦੋਨੋਂ ਧੀਆਂ ਨੂੰ ਨਾਲ ਲੈ ਕੇ ਭੈਣੀ ਸਾਹਬ ਆਏ। ਗੁਰੂ ਹਰੀ ਸਿੰਘ ਜੀ ਦੇ ਚਰਨਾਂ ਵਿਚ ਅਰਜ ਕੀਤੀ ਅਤੇ ਬਚਨ ਵੀ ਯਾਦ ਕਰਾਇਆ ਤਾਂ ਗੁ: ਹਰੀ ਸਿੰਘ ਜੀ ਨਾਂਹ ਨਾ ਕਰ ਸਕੇ। ਇਸ ਤੋਂ ਪਹਿਲਾਂ ਬਾਬਾ ਸ਼ੇਰ ਸਿੰਘ ਜੀ ਛਵਰਕਿਆਂ ਵਾਲੇ ਮਸਤ ਸਾਧੂ ਕਦੇ ਕਦੇ ਸਤਿ: ਹਰੀ ਸਿੰਘ ਜੀ ਨੂੰ ਮਸਤੀ ਵਿਚ ਬਚਨ ਕਰਦੇ ਹੁੰਦੇ ਸਨ। ਸੱਚੇ ਪਾਤ : ਇਕ ਨਹੀਂ ਦੋ ਆਉਣਗੀਆਂ ਅਤੇ ਸਤਿ: ਰਾਮ ਸਿੰਘ ਜੀ ਨੇ ਇਕ ਦਫਾ ਬਾਬੇ ਕਾਹਨ ਸਿੰਘ ਗੜ੍ਹੀ ਵਾਲੇ ਨੂੰ ਦਸਿਆ ਸੀ ਕਿ ਭਾਈ ਬੁਧ ਸਿੰਘ ਦੇ ਘਰ ਵੱਡੇ ਪ੍ਰਤਾਪ ਆਏਗਾ।

ਇਹਨਾਂ ਭਵਿਖਤ ਬਚਨਾਂ ਨੂੰ ਸਾਰੀ ਸੰਗਤ ਨੇ ਯਾਦ ਕਰ ਕੇ ਬਾਬੇ ਖੁਸ਼ਾਲ ਸਿੰਘ ਨਾਲ ਵਿਚਾਰ ਕੀਤੀ ਤਾਂ ਬਾਬੇ ਸ਼ੇਰ ਸਿੰਘ ਜੀ ਛਵਰਕਿਆਂ ਵਾਲਿਆਂ ਪਾਸੋਂ ਹੀ ਅਰਦਾਸਾ ਕਰਵਾਇਆ। ਇਸ ਵਕਤ ਮਾਤਾ ਜੀ ਦੀ ਉਮਰ ੨੮ ਸਾਲ ਦੀ ਸੀ। ਬਾਬਾ ਖੁਸ਼ਾਲ ਸਿੰਘ ਜੀ ਨੇ ਜੋ ਸਿਖਿਆ ਮਾਤਾ ਜੀ ਨੂੰ ਦਿੱਤੀ ਕਿ ਤੈਨੂੰ ਜੋ ਵਰ ਚੀਨੀ ਵਾਲੇ ਪਾਤ : ਦੇ ਗਏ ਹਨ ਜਗਤ ਮਾਤਾ ਦਾ ਸੋ ਪੰਥ ਦੀ ਸੇਵਾ ਸਭ ਨੂੰ ਪੁੱਤਰਾਂ ਸਮਾਨ ਸਮਝ ਕੇ ਕਰਨੀ ਨਾ ਹੀ ਸਿਰਫ ਨਾਮਧਾਰੀਆਂ ਦੀ ਸਾਰੇ ਜਗਤ ਦੀ ਗੁਰਾਨੀ ਬਣ ਕੇ ਮੰਜੇ ਤੇ ਜੁਰਾਬਾਂ ਪਾ ਕੇ ਨਹੀਂ ਬੈਠੇ ਰਹਿਣਾ ਇਹ ਗੁਰ ਗੱਦੀ ਰਾਜ ਗੱਦੀ ਨਹੀਂ ਹੈ। ਦੇਸ਼, ਕੌਮ, ਗਊ ਗਰੀਬ ਦੀ ਸੇਵਾ ਹੈ ਪੂਜਾ ਕਰਾਉਣ ਵਾਸਤੇ ਨਹੀਂ ਦੇਸ਼ ਭਗਤੀ ਹੈ। ਨੀਂਦ ਭੁੱਖ, ਦੁੱਖ, ਸੁੱਖ, ਆਰਾਮ ਦਾ ਤਿਆਗ ਕਰਨਾ, ਬਕੋਵੇ ਦੀ ਵੀ ਪਰਵਾਹ ਨਹੀਂ ਕਰਨੀ। ਸੋ ਇਹਨਾਂ ਬਚਨਾਂ ਦੀ ਮਾਤਾ ਜੀ ਨੇ ਸਾਰੀ ਉਮਰ ਪਾਲਨਾ ਕੀਤੀ। ਨਾਮਧਾਰੀ ਗੈਰ ਨਾਮਧਾਰੀਆਂ ਨਾਲ ਇਕੋ ਜਿਹਾ ਸਲੂਕ ਕੀਤਾ। ਇਕੋ ਜਿਹਾ ਗੱਫਾ ਵਰਤਾਇਆ।

ਮੌਕੇ ਦੇ ਮਾਲਕ ਸਤਿਗੁਰੂ ਦੇ ਸਮਾਂ ਹੱਥ ਵਿਚ ਉਸ ਦਾ ਆਪਣਾ ਹੀ ਉਲੀਕਿਆ ਹੁੰਦਾ ਹੈ ਕਿ ਆਉਣ ਵਾਲੇ ਸਮੇਂ ਵਾਸਤੇ ਕਿਸ ਤਰ੍ਹਾਂ ਦੇ ਸੇਵਾਦਾਰ ਚਾਹੀਦੇ ਹੁੰਦੇ ਹਨ ਅਤੇ ਆਉਣ ਵਾਲੇ ਸਮੇਂ ਦੀਆਂ ਜ਼ੁਲਮ ਦੀਆਂ ਹਨੇਰੀਆਂ ਵਿਚੋਂ ਧਰਮ ਨੂੰ ਕਿਵੇਂ ਰਖਣਾ ਹੈ। ਇਸ ਆਉਣ ਵਾਲੇ ਭਿਆਨਕ ਸਮੇਂ ਵਾਸਤੇ ਗੁਰੂ ਹਰੀ ਸਿੰਘ ਵਰਗੇ ਧੀਰਜ, ਖਿਮਾਂ, ਸਬਰ, ਸੰਤੋਖ ਦੇ ਪੁੰਜ ਹੀ ਚਾਹੀਦੇ ਸਨ। ਅਤੇ ਮਾਂ ਜੀਵਨ ਕੌਰ ਵਰਗੇ ਵਜੀਰ ਵੀ ਚਾਹੀਦੇ ਸਨ।

ਸਤਿ: ਰਾਮ ਸਿੰਘ ਜੀ ਇਸ ਆਉਣ ਵਾਲੇ ਸਮੇਂ ਬਾਬਤ ਪਹਿਲਾਂ ਹੀ ਕਈ ਦਫਾ ਦੱਸ ਗਏ ਸਨ। ਸੋ ਪ੍ਰਦੇਸ ਜਾਣ ਤੋਂ ਬਾਅਦ ਅੰਗਰੇਜ਼ ਹਕੂਮਤ ਨਹੀਂ ਚਾਹੁੰਦੀ ਸੀ ਕਿ ਨਾਮਧਾਰੀ ਕੇਂਦਰ ਦਾ ਨਾਮ ਨਿਸ਼ਾਨ ਰਹਿ ਜਾਵੇ। ਦੇਸ਼ ਭਗਤਾਂ ਉਤੇ ਦੇਸ਼ੀਆਂ ਪਾਸੋਂ ਹੀ ਕਹਿਰ ਦਾ ਅੱਤਿਆਚਾਰ ਸ਼ੁਰੂ ਕਰਾਇਆ। ਰਾਜੇ, ਸਰਦਾਰ, ਜ਼ੈਲਦਾਰ, ਲੰਬਰਦਾਰ ਤੀਰਥਾਂ ਦੇ ਪੁਜਾਰੀ, ਮੰਦਰਾਂ ਦੇ ਪੰਡਤ, ਮੁਸਲਮਾਨਾਂ ਦੇ ਮੌਲਵੀ, ਸਾਰੀ ਜਾਸੂਸੀ ਜਮਾਤ ਅੰਗਰੇਜ ਦੀ ਹਮਾਇਤ ਕਰਦੇ ਸਨ। ਸਭ ਤਬਾਹ ਹੋ ਗਏ।

ਭੈਣੀ ਸਾਹਬ ਪੁਲੀਸ ਦੇ ਕਠੋਰ ਸੂਬਾ ਦੇ ਆਫੀਸਰ ਅਤੇ ਸਿਪਾਹੀ। ਦਰਵਾਜੇ ਤੇ ਚੌਕੀ, ਪੰਜਾਂ ਤੋਂ ਵੱਧ ਅੰਦਰ ਨਹੀ ਜਾ ਸਕਦੇ। ਹੁਲੀਆ ਲਿਖਿਆ ਜਾਂਦਾ। ਫਿਰ ਛੇ ਮਹੀਨੇ ਤੋਂ ਪਹਿਲਾਂ ਉਹ ਨਹੀਂ ਸੀ ਆ ਸਕਦੇ ਤਿੰਨ-ਤਿੰਨ ਦਿਨ ਬਾਹਰ ਬੈਠੇ ਠੰਡੀ, ਗਰਮੀ , ਭੁੱਖ ਅਨੀਂਦਰਾ ਰੇਤਾ ਵਿਚ ਲੰਮੇ ਪੈਣਾ। ਹਾ ਦੇ ਨਾਹਰੇ ਕੂਕਾਂ ਮਾਰਨੀਆਂ। ਕੰਧਾਂ ਨਾਲ ਸਿਰ ਮਾਰਨੇ, ਫਿਰ ਵੀ ਪੁਲੀਸ ਦੇ ਸੋਟੇ ਖਾਣੇ। ਗਊਆਂ, ਘੋੜਿਆਂ, ਮੱਝਾਂ ਦਾ ਲਹੂ, ਮਾਸ, ਦੁੱਧ ਸੁੱਕ ਗਿਆ। ਕਈਆਂ ਬਹਾਨਿਆਂ ਨਾਲ ਬਸਤਰ ਪ੍ਰਸਾਦੇ, ਲੱਸੀ, ਸ਼ਰਦਾਈ ਬਾਹਰ ਲਿਜਾਣੀ ਉਹ ਵੀ ਗਾਲ੍ਹਾਂ ਖਾ ਕੇ, ਕਈ ਦਫਾ ਰਾਹ ਵਿਚ ਹੀ ਫੜ ਕੇ ਡੋਲ੍ਹ ਦੇਣੀ। ਸਮਾਂ ਵਰਣਨ ਤੋਂ ਬਾਹਰ ਸੀ।

**ਭੈਣੀ ਸਾਹਬ ਸਰਕਾਰ ਦੇ ਅਤਿਆਚਾਰ**

ਸਤਿਗੁਰ ਹਰੀ ਸਿੰਘ ਜੀ ਅਤੇ ਮਾਤਾ ਜੀਵਨ ਕੌਰ ਦੀ ਖਿਮਾਂ, ਧਰੀਜ, ਸੱਤ ਸੰਤੋਖ, ਸਬਰ, ਉਧਰ ਸਤਿਗੁਰਾਂ ਦੇ ਵਿਛੋੜੇ ਦਾ ਦੁੱਖ, ਇਧਰ ਸੰਗਤ, ਪੰਗਤ, ਲੰਗਰ, ਅੰਨ ਬਸਤਰ, ਪਸ਼ੂਆਂ ਦੇ ਚਾਰੇ ਤੇ ਬਾਲਣ ਦੀ ਥੁੜੋਂ, ਸਤਿ: ਹਰੀ ਸਿੰਘ ਜੀ ਵੈਰਾਗ ਵਿਚ ਅੱਖਾਂ ਦੀ ਜੋਤ ਵੀ ਘਟਾ ਲਈ। ਇਥੇ ਇਹ ਮਿਸਾਲ ਘੱਟਦੀ ਹੈ ਜਿਵੇਂ ਕੋਈ ਤਾਜ਼ੇ ਜ਼ਖਮ ਨੂੰ ਨੌਹਾਂ ਨਾਲ ਹੋਰ ਫੇੜੇ।

## ਮਾਤਾ ਜੀ ਦੀ ਉਦਾਰਤਾ, ਸਬਰ ਧੀਰਜ-ਖਿਮਾਂ

ਮਾਤਾ ਜੀ ਦੀ ਉਦਾਰਤਾ ਜਿਹੜੇ ਪਿੰਡ ਦੇ ਨੰਬਰਦਾਰ ਸਰਕਾਰੀ ਕਰਮਚਾਰੀ ਜਿਹਨਾਂ ਨੂੰ ਚੁਗਲੀਆਂ ਦੇ ਸਿਰ ਤੇ ਹੀ ਰੋਟੀ ਮਿਲਦੀ ਸੀ। ਗੁਰੂ ਘਰ ਤੇ ਮਕੱਦਮੇ ਕਰਨ ਵਾਲੇ ਇਥੋਂ ਲੰਗਰ ਵਿਚੋਂ ਪ੍ਰਸਾਦੇ ਵੀ ਛਕਦੇ। ਕਪੜੇ ਵੀ ਮੰਗ ਕੇ ਲੈ ਜਾਂਦੇ। ਕਦੇ ਸ਼ਹਿਰ ਨੂੰ ਜਾਂਦੇ ਖਰਚ ਵੀ ਲੈ ਜਾਂਦੇ। ਮਾਤਾ ਜੀ ਪਾਸ ਨਾਂਹ ਤੇ ਹੈ ਹੀ ਨਹੀਂ ਸੀ। ਕਈ ਕੰਮਬਖਤ ਹਰਾਮੀ ਮਾਤਾ ਜੀ ਨੂੰ ਬੁਰੇ ਸ਼ਬਦ ਵੀ ਬੋਲਦੇ। ਸਤਿਗੁਰੂ ਮਾਤਾ ਜੀ ਨੂੰ ਪੁੱਛਦੇ ਤਾਂ ਮਾਤਾ ਜੀ ਪੋਚਾ ਪਾ ਦਿੰਦੇ ਕਿ-ਉਹ ਤਾਂ ਹੋਰ ਨੂੰ ਬੋਲਦੇ ਸੀ ਮੈਨੂੰ ਤੇ ਕੁਝ ਨਹੀਂ ਕਿਹਾ। ਦੱਸਣ ਵਾਲੇ ਨੂੰ ਭੁਲੇਖਾ ਲੱਗਾ ਹੈ।

ਇਹ ਉਹ ਸਿਖੀ ਜੋ ਖਨਿਉਂ ਤਿਖੀ ਵਾਲਹੁ ਨਿਕੀ ਸੀ ਜਿਸ ਨੂੰ ਗੁਰੂ ਰਾਮ ਸਿੰਘ ਜੀ ਵੀ ਆਪਣੇ ਸ਼ਬਦਾਂ ਵਿਚ ਕਹਿ ਗਏ ਸੀ। ਇਹ ਪੰਥ ਅਕਾਲ ਦਾ ਹੈ- ਇਸਨੂੰ ਕੋਈ ਹਿਲਾ ਨਹੀਂ ਸਕ-ਇਸ ਦੀ ਨੀਉਂ ਪਾਤਾਲ ਤੇ ਰਖੀ-ਇਸਨੂੰ ਹਿਲੌਣ ਵਾਲਾ ਆਪਣਾ ਆਪ ਤਬਾਹ ਕਰੇਗਾ॥

**ਬੋਲ ਕਬੋਲ ਸਹਿ ਜਾਣਾ ਸਭ ਦਾ ਜੇਕੋ ਮਾਰੇ ਤਾਂ ਭੀ ਖਿਮਾ ਕਰਨੀ**

ਖਿਮਾਂ ਧੀਰਜ ਵਾਲਿਆਂ ਦੇ ਗੁਰੂ ਸਦਾ ਅੰਗ ਸੰਗ ਹੈ। ਸੇਵਾ ਕਰਨ ਵਾਲੇ ਨੂੰ ਸੇਵਾ ਦਾ ਫਲ। ਨਿੰਦਾ ਕਰਨ ਵਾਲੇ ਨੂੰ ਨਿੰਦਾ ਦਾ ਫਲ। ਤੁਸਾਂ ਸਭ ਕੇ ਸਾਥ ਅਨੰਦ ਰਹਿਣਾ। ਇਸੇ ਹੀ ਸਬਰ ਦੀ ਕਹੀ ਨੇ ਬਿਲੇ ਗੋਰੇ ਦੇ ਰਾਜ ਦੀ ਜੜ੍ਹ ਕੱਟ ਦਿੱਤੀ ਸੀ। ਜਿਹੜੀ ਸਿਖਿਆ ਦੀਨੀ ਵਾਲਾ ਪਾਤ : ਭੈਣੀ ਸਾਹਬ ਤੋਂ ਤੁਰਨ ਲੱਗਾ ਦੇ ਗਿਆ ਸੀ। ਉਸ ਉਪਰ ਸੌ ਫੀ ਸਦੀ ਚਲਣ ਵਾਲਾ ਜੀਵਨ ਸਤਿ : ਹਰੀ ਸਿੰਘ ਜੀ ਅਤੇ ਮਾਤਾ ਜੀਵਨ ਕੌਰ ਦਾ ਸੀ। ਪੁਲੀਸ ਦੀ ਚੌਕੀ ਦੇ ਕਠੋਰ ਸੰਗ ਦਿਲ ਸਿਪਾਹੀ ਗੌਦੇ ਵਰਗੀ ਜੋ ਸਿੱਖਾਂ ਦੇ ਕੇਸ ਬੰਨ ਕੇ ਮਾਰਦਾ ਕਿ ਮੈਂ ਤੁਹਾਨੂੰ ਦੋਹਾਂ ਨੂੰ ਭੜਾ ਕੇ ਮਾਰ ਦਿਆਂਗਾ। ਅੰਤ ਦਾ ਅੰਤ ਮੌਤ। ਭਗਵਾਨ ਸਿੰਘ ਮਰਾਣੇ ਵਾਲੇ ਨੂੰ ਭੈਣੀ ਸਾਹਬ ਦੀ ਹੱਦੋਂ ਬਾਹਰ ਮਾਰ ਮੁਕਾਇਆ । ਖੂੰਡੇ ਨਾਲ ਮੌਥਾ ਪਾੜਿਆ।

## ਭੈਣੀ ਸਾਹਬ ਸਦਾ ਬੂਰ ਲੰਗਰ

ਗੁਰੂ ਨਾਨਕ ਜੀ ਨੇ ਜੋ ਬਚਨ ਆਉਣ ਵਾਲੇ ਸਮੇਂ ਦੇ ਮੱਕੇ ਵਿਚ ਕਾਜ਼ੀ ਰੁਕਨਦੀਨ ਨਾਲ ਕਰਦਿਆਂ ਕਰਨੀਨਾਮੇ ਵਿਚ ਦਸੇ ਸਨ ਕਿ

**ਮਾਯਾ ਕੌਨੀ ਕਰਕੇ ਲੰਗਰ ਦੇਊਂਗਾ ਲਾਇ।**
**ਨੰਗਾ ਭੁੱਖਾਂ ਅਰਥੀਆਂ, ਖਾਲੀ ਕੋਈ ਨ ਜਾਇ।**

ਉਹ ਹੁਣ ੧੨ਵੇਂ ਜਾਮੇਂ ਵਿਚ ਆ ਕੇ ਗੁਰੂ ਨਾਨਕ ਜੀ ਦੀ ੧੨ ਵੀਂ ਜੋਤ ਨੇ ਕੀਤੇ। ਇਹ ਸਦਾਬ੍ਰਤ ਲੰਗਰ ਸਤਿਗੁਰਾਂ ੧੯੧੮ ਬਿ: ੧੮੬੧ ਈ ਨੂੰ ਚਾਲੂ ਕੀਤਾ। ਆਪਣੇ ਹੱਥੀਂ ਲੋਹ ਬੀੜੀ ਜਿਹੜੀ ਕਿ ਪੱਟਣ ਹਿਲਾਉਣ ਦਾ ਹੁਕਮ ਨਹੀਂ ਸੀ। ੧੨੨ ਸਾਲ ਹੋ ਗਏ ਹਨ। ਉਸ ਨੂੰ ਨਾ ਜੰਗਾਲ ਲੱਗਾ ਨਾ ਅੱਗ ਨਾਲ ਸੜੀ। ਮੁਟਾਈ ਵੀ ਘਟੀ ਨਹੀਂ। ਇਕ ਛੇਕ ਉਸ ਵਿਚ ਇਕ ਸੂਤ ਦਾ ਉਦੋਂ ਉਹ ਨਾ ਵਧਿਆ ਨਾ ਘਟਿਆ। ਜਿਹੜੀ ਹੋਰ ਪਤੀ ਇਸ ਦੇ ਚੁਫੇਰੇ ਲਗਾਈ ਜਾਂਦੀ ਹੈ ਉਹ ਸੜ ਜਾਂਦੀ ਹੈ। ਮਗਰ ਇਸ ਲੋਹ ਦੇ ਲੋਹੇ ਵਿਚ ਜੋ ਆਪ ਚੇਤਨ ਆਤਮ ਸ਼ਕਤੀ ਬਰਨ ਕਰਕੇ ਭਰ ਗਏ ਸਨ।

*ਗੁਰ ਕਾ ਸ਼ਬਦ ਬਸੈ ਜੀਆ ਨਾਲੇ ਜਲ ਨਹੀਂ ਡੂਬੈ*

*ਤਸਕਰ ਨਹੀਂ ਲੇਵੈ ਭਾਹਿ ਨ ਸਾਕੈ ਜਾਲੇ।*

ਪਉਣ, ਪਾਣੀ, ਅਗਨੀ ਸਤਿਗੁਰ ਦੇ ਹੁਕਮ ਵਿਚ। ਵਡਿਆਂ ਮੇਲਿਆਂ ਵਿਚ ਜਦੋਂ ਅੰਨ ਦੀ ਥੁੜ ਹੁੰਦੀ ਹੈ ਉਦੋਂ ਇਸ ਲੋਹ ਪੁਰ ਪੰਜ ਪ੍ਰਸਾਦੇ ਪਕਾ ਕੇ ਅਰਦਾਸ ਕਰ ਕੇ ਬਾਕੀ ਦੇ ਪਰਸ਼ਾਦਿਆਂ ਵਿਚ ਰੱਖ ਕੇ ਉਪਰ ਕਪੜਾ ਪਾ ਦਿੱਤਾ ਜਾਂਦਾ ਹੈ। ਛਕਣ ਵਾਲੇ ਸੈਂਕੜੇ ਹਜਾਰਾਂ ਹੋਣ ਤੋਟ ਕੋਈ ਨਹੀਂ ਆਉਂਦੀ ਦਰਸ਼ਨ ਕਰਨ ਵਾਲੇ ਯਾਤਰੂਆਂ ਨੂੰ ਮਾਤਾ ਜੀ ਲੋਹ ਦੇ ਦਰਸ਼ਨ ਕਰਵਾ ਕੇ ਆਖਦੇ ਕਿ ਸਾਡਾ ਹਰੀ ਮੰਦਰ ਇਹੋ ਹੈ। ਇਥੇ ਨਮਸਕਾਰ ਕਰੋ।

ਇਕ ਬੁਖਾਰੀ (ਭੜੋਲੀ) (ਦਾਣਿਆਂ ਦਾ ਸਟਾਕ) ਜਿਸ ਵਿਚ ਉਪਰੋਂ ਦਾਣੇ (ਅੰਨ) ਪਾਉਣਾ ਥਲਿਓਂ ਕੱਢੀ ਜਾਣਾ। ਮੂੰਹ ਪਾ ਕੇ ਦੇਖਣਾ ਨਹੀਂ। ਦਾਣੇ ਕਦੇ ਨਹੀਂ ਸੀ ਖਤਮ ਹੋਏ। ਸਬਰ ਸੰਤੋਖ ਵਾਲਿਆਂ ਦਾ ਧਰਮ ਦੀ ਕਿਰਤ ਵਾਲਿਆਂ ਦਾ ਥੋੜ੍ਹਾ ਧੰਨ ਪਦਾਰਥ ਵੀ ਨਹੀਂ ਮੁਕਦਾ।

*ਖਾਵੇ ਖਰਚੇ ਰਲ ਮਿਲ ਭਾਈ, ਤੋਟ ਨਾ ਆਵੈ ਵਧਦੋ ਜਾਈ।*

**ਮਾਤਾ ਜੀ ਹੱਥੋਂ ਅੰਨ ਬਸਤਰਾਂ ਦਾ ਦਾਨ—**

ਮਾਤਾ ਜੀ ਸੁੱਕਾ ਰਾਸ਼ਨ ਭੀ ਵੰਡਦੇ। ਕਈਆਂ ਨੇ ਪ੍ਰੀਖਿਆ ਲਈ। ਚਾਦਰ ਰਾਸ਼ਨ ਲੈਣ ਵਾਸਤੇ ਵਿਛਾਈ ਅਤੇ ਕਿਹਾ ਕਿ ਮੈਂ ਕੂਕਾ ਨਹੀਂ ਹਾਂ। ਤਾਂ ਮਾਤਾ ਜੀ ਦੋ ਬੁੱਕ ਹੋਰ ਪਾ ਕੇ ਕਹਿੰਦੇ ਕਿ ਗੱਫਾ ਹੋਰ ਲੈ ਜਾ, ਯਾਦ ਤੇ ਕਰੇਂਗਾ ਕਿ ਕੂਕਿਆਂ ਦੇ ਗੁਰੂ ਘਰ ਵਿਚ ਵਿਤਕਰਾ ਨਹੀਂ। ਸਾਡੇ ਸਤਿਗੁਰ ਦੀ ਵਡਿਆਂਈ ਹੋਵੇਗੀ। ਬਦਾਮ, ਘਿਉ, ਖੰਡ ਵਰਤੌਂਦੇ ਕਦੇ ਵੀ ਨਾ ਸੋਚਦੇ ਕਿ ਮੁਕ ਜਾਏਗਾ। ਜੇਕਰ ਕਿਸੇ ਸਿੱਖ ਨੇ ਵਿਚਾਰ ਕੀਤੀ ਤਾਂ ਕਿਹਾ ਕਿ ਅਸੀਂ ਦਾਨ ਕਰਦੇ ਹਾਂ ਗੜਵੀਆਂ ਜਾਂ ਬੁੱਕਾਂ ਨਾਲ, ਬਾਹਰੋਂ ਸਤਿਗੁਰ ਭੇਜਦਾ ਹੈ ਗੱਡਿਆਂ ਤੇ। ਖੂਹ

ਦਾ ਪਾਣੀ ਜਿੰਨਾਂ ਜਿਆਦਾ ਕੱਢੀਏ ਹੇਠੋਂ ਹੋਰ ਸਵੱਛ ਆਉਂਦਾ ਹੈ। ਕਦੇ ਕੋਈ ਸਿੱਖ ਆਪਣੇ ਸੁਭਾ ਮੁਤਾਬਕ ਗੁਰੂ ਹਰੀ ਸਿੰਘ ਜੀ ਪਾਸ ਜਾ ਕੇ ਅਰਜ ਕਰਦੇ ਕਿ ਮਾਤਾ ਜੀ ਨੂੰ ਕਹੋ ਕਿ ਔਨ ਕੁਝ ਸੰਜਮ ਨਾਲ ਵਰਤੇਣ। ਤਾਂ ਗੁਰੂ ਜੀ ਨੇ ਜਾ ਕੇ ਮਾਤਾ ਜੀ ਦਾ ਸਗੋਂ ਹੋਰ ਦਿਲ ਵਧਾਇਆ ਕਿ ਜੀਵਨ ਕੌਰੇ ਇਹ ਗੁਰੂ ਕਾ ਖਜਾਨਾ ਹੈ ਖੁੱਲੇ ਦਿਲ ਵਰਤੋ :

ਹੱਥ ਤੇਰਾ ਤੇ ਖੀਸਾ (ਗੋਲਕ) ਗੁਰੂ ਕੀ।

ਸਤਿ : ਪ੍ਰਤਾਪ ਸਿੰਘ ਜੀ ਵੀ ਬਚਨ ਕਰਦੇ ਕਿ ਮੈਨੂੰ ਸਤਿਗੁਰੂ ਨੇ ਉਹ ਮਾਤਾ ਦਿੱਤੀ ਹੈ ਜੋ

ਦੇਂਦਾ ਦੇਹ ਲੈਂਦਾ ਬਕ ਪਾਹਿ।

ਗੁਰੂ ਨਾਨਕ ਜੀ ਦੀ ਮਾਤਾ ਤ੍ਰਿਪਤਾ ਗੁ: ਨਾਨਕ ਜੀ ਤੇ ਖੁਸ਼ ਨਹੀਂ ਸੀ ਹੋਏ। ਗੁ: ਹਰਗੋਬਿੰਦ ਜੀ ਦੀ ਮਾਤਾ ਦਮੋਦਰੀ ਨੇ ਮਠਿਆਈ ਸਾਧ ਸੰਗਤ ਨੂੰ ਨਹੀਂ ਸੀ ਛਕਾਈ ਅਤੇ ਦਸਵੇਂ ਪਾਤ : ਪਾਸੋਂ ਮਾਂ: ਗੁਜਰੀ ਨੇ ਸਰਾਫ ਲੈ ਲਿਆ ਸੀ। ਅਨੇਕਾਂ ਕੂਕੇ ਮਾਤਾ ਜੀ ਦੀ ਸੇਵਾ ਤੇ ਪਿਆਰ ਨੇ ਹੀ ਬਣਾ ਦਿੱਤੇ ਸੀ।

## ਛਪੰਜੇ ਦਾ ਕਾਲ

### ਗੁਰੂ ਗੋਬਿੰਦ ਸਿੰਘ ਜੀ ਸਹੋਵੇ ਸਾਹਬ

ਸੰਨ ੧੭੬੪ ਈ: ਵਿਚ ਜਦੋਂ ਗੁਰੂ ਗੋਬਿੰਦ ਸਿੰਘ ਪਾਤ: ਸਾਰਾ ਸਰਬੰਸ ਵਾਰ ਕੇ ਦਮਦਮੇ ਸਾਹਬ ਤੋਂ ਨਦੇੜ ਨੂੰ ਜਾਂਦੇ ਹੋਏ ਸਹੋਵਾ ਸਾਹਬ (ਬੀਕਾਨੇਰ) ਆਏ ਸਨ। (ਇਸੇ ਤੀਰਥ ਪੁਰ ਰਾਮ ਜੀ, ਕ੍ਰਿਸ਼ਨ ਜੀ ਅਤੇ ਗੁ: ਨਾਨਕ ਦੇਵ ਜੀ ਵੀ ਆਏ ਸਨ) ਤਾਂ ਪਾਤਸ਼ਾਹ ਦੇ ਕਮਰਕਸਾ ਖੋਲ੍ਹ ਕੇ ਰੱਖਣ ਪੁਰ ਇਕ ਸਵਾ ਗਿੱਠ ਸੱਪ ਨਿਕਲ ਕੇ ਲਾਗੇ ਜੰਡ ਦੇ ਦਰਖਤ ਵਿਚ ਛਪਨ ਹੋ ਗਿਆ। ਸੀ। ਸਿੰਘਾਂ ਦੇ ਸ਼ੰਕਾ ਪੁੱਛਣ ਤੇ ਪਾਤ: ਦਸਿਆ ਸੀ ਕਿ ਇਹ ਅਸੀਂ ਬਠਿੰਡੇ ਪੰਜਾਬ ਵਿਚੋਂ ਕਾਲ ਕੱਢ ਕੇ ਲਿਆਏ ਸਾਂ ਜੋ ਔਣ ਵਾਲੇ ਸਮੇਂ ਵਿਚ ਕਾਲ ਦੀ ਬਹੁਤ ਵੱਡੀ ਬਿਪਤਾ ਪੈਣ ਵਾਲੀ ਹੈ ਪਰ ਅਸੀਂ ਪੰਜਾਬ ਵਿਚੋਂ ਕਢਿਆ ਤੇ ਇਥੇ ਰਹਿ ਗਿਆ। ਸੋ ਭਾਵ ਇਥੇ ਬਾਂਗਰ ਅਤੇ ਬੀਕਾਨੇਰ ਕਾਲ ਪਏਗਾ।

(ਹਵਾਲਾ ਸੂਰਜ ਪ੍ਰਕਾਸ਼, ਸੌ ਸਾਖੀ, ਵਡਿਤੀਰਥ ਸਾਖੀ)

### ਛਪੰਜੇ ਦਾ ਕਾਲ

ਉਥੇ ਇਹ ਵੀ ਲਿਖਿਆ ਕਿ ਸਿੰਘ ਪਾਠ ਸਹੋਵੇ ਸਾਹਬ ਆ ਕੇ ਕਰਨਗੇ ਤਾਂ ਬਿਪਤਾ ਦੂਰ ਹੋਏਗੀ। ਇਸ ਬਚਨ ਨੂੰ ਪੂਰਾ ਕਰਨ ਵਾਲੇ ਵੀ ਮਾਤਾ ਜੀ

ਦੇ ਲਾਲ ਸਤਿ: ਪ੍ਰਤਾਪ ਸਿੰਘ ਜੀ ਸਨ। (ਜਿਹਨਾਂ ੬੩੨ ਪਾਠ ਕੀਤੇ) ਇਹ ਕਾਲ ੧੯੪੬ ਬਿ: ਨੂੰ ਪਿਆ। ਇਸ ਬਿਪਤਾ ਦੇ ਸੰਭਾਲਨ ਵਾਲੇ ਵੀ ਉਹਨਾਂ ਦੀ ਜੋਤ ਸਤਿ : ਪ੍ਰਤਾਪ ਸਿੰਘ ਜੀ ਦੇ ਮਾਤਾ ਪਿਤਾ ਸਤਿ: ਹਰੀ ਸਿੰਘ ਜੀ ਅਤੇ ਮਾਤਾ ਜੀਵਨ ਕੌਰ ਜੀ ਸਨ। ਸਤਿਗੁਰ ਆਪਣੀ ਗੁਪਤ ਖੇਡ ਨੂੰ ਗੁਪਤ ਰਖਦਾ ਹੋਇਆ ਆਪਣਾ ਆਪ ਪ੍ਰਗਟ ਨਹੀਂ ਕਰਦਾ। ਵਿਚਾਰ ਕੀਤੇ ਬਗੈਰ ਸਾਨੂੰ ਵੀ ਸਮਝ ਨਹੀਂ ਆਉਂਦੀ। ਉਹ ਆਪ ਕ੍ਰਿਪਾ ਕਰੇ ਤਾਂ ਕਿਨਕਾ ਮਾਤਰ ਸਮਝ ਆਉਂਦੀ ਹੈ।

ਸੋ ਇਹ ਛਪੰਜੇ ਦਾ ਕਾਲ ਬੀਕਾਨੇਰ ਅਤੇ ਬਾਂਗਰ ਦੇਸ਼ ਦਾ ਕਾਲ ਮਸ਼ਹੂਰ ਹੈ।

ਇਸ ਸਮੇਂ ਬਾਂਗਰ ਦੇਸ਼ ਹਿਸਾਰ ਤੋਂ ਖਾਸ ਕਰਕੇ ਬਾਗੜੀ ਲੋਕ ਉਜੜ ਕੇ ਪੰਜਾਬ ਨੂੰ ਆ ਰਹੇ ਸਨ, ਤਾਂ ਕਿਸੇ ਨੂੰ ਵੀ ਪੁੱਛੋ ਇਹੋ ਹੀ ਦੱਸਦਾ ਸੀ ਕਿ (ਭੈਣੀ ਜਾਹਬ ਜਾਣੇ ਕਾ ਹੂੰ) ਹੋਰ ਜਾਂਦੇ ਵੀ ਕਿੱਥੇ। ਇਕ ਦੂਸਰੇ ਨੂੰ ਪੁੱਛ ਕੇ ਪਤਾ ਲੱਗ ਗਿਆ ਸੀ।

**ਹਿਸਾਰ ਦੇ ਡੀ. ਸੀ. ਦੀ ਰਿਪੋਰਟ—**

ਹਿਸਾਰ ਦੇ ਡੀ. ਸੀ. ਤੱਕ ਗੱਲ ਪਹੁੰਚੀ। ਉਸ ਲੁਧਿਆਣੇ ਦੇ ਡੀ. ਸੀ. ਨੂੰ ਤਾਰ ਭੇਜੀ ਕਿ ਲੁਧਿਆਣੇ ਵਿਚ ਭੈਣੀ ਵਿਚ ਅੰਨ ਦਾ ਗੁਦਾਮ (ਸਟੋਰ) ਇਤਨਾ ਕਿੱਥੋਂ ਆ ਗਿਆ। ਡੀ. ਸੀ. ਲੁਧਿਆਣੇ ਨੇ ਸੁਪਰਡੈਂਟ ਪੁਲੀਸ ਨਾਮਧਾਰੀਆਂ ਦਾ ਦੋਸਤ (ਬਾਰਬਟਨ ਹੀ ਤਾਂ ਸੀ) ਨੂੰ ਭੇਜਿਆ ਕਿ ਭੈਣੀ ਸਾਹਬ ਜਾ ਕੇ ਪਤਾ ਕਰੇ। ਉਹ ਰਾਤ ਦੇ ੧੨ ਵਜੇ ਭੈਣੀ ਸਾਹਬ ਪਹੁੰਚਾ ਪ੍ਰੀਖਿਆ ਲੈਣ ਵਾਸਤੇ । ਆ ਕੇ ਪ੍ਰਸਾਦਾ ਮੰਗਿਆ ਤਾਂ ਘਿਓ ਖੰਡ ਨਾਲ ਪ੍ਰਸਾਦਾ ਮਿਲਿਆ। ਦੂਸਰੇ ਦਿਨ ਉਦਾਸੀ ਸਾਧੂ ਦਾ ਭੇਸ ਧਾਰ ਕੇ ਦੁਬਾਰਾ ਸਾਹਬ ਦੇ ਸਾਹਮਣੇ ਚੌਂਕੜਾ ਮਾਰ ਕੇ ਬੈਠ ਗਿਆ। ਲੱਗਾ ਸ਼ਬਦ ਪੜਨ

ਰੱਖੀ ਗੁਰੂ ਰਾਮ ਸਿੰਘ ਨੇ ਨਹੀਂ ਤਾਂ,<br>
ਖਾਲਸੇ ਦੀ ਰੀਤ ਮਿਟ ਜਾਂਦੀ।

ਤਾਂ ਜਾਣੀ ਜਾਣ ਗੁ: ਹਰੀ ਸਿੰਘ ਜੀ ਮਾਤਾ ਜੀਵਨ ਕੌਰ ਨੂੰ ਕਿਹਾ ਕਿ ਜੀਵਨ ਕੌਰੇ ਬਾਰਬਟਨ ਸਾਡੇ ਘਰ ਸਾਧੂ ਦੇ ਭੇਸ ਵਿਚ ਆਇਆ ਹੈ ਇਸਦੀ ਸੇਵਾ ਕਰੋ।

**ਬਾਰਬਟਨ ਨੇ ਲੰਗਰ ਦੀ ਪ੍ਰੀਖਿਆ ਕਰਨੀ—**

ਮਾਤਾ ਜੀ ਨੇ ਰਮਜ ਨੂੰ ਸਮਝ ਕੇ ਬਸਤਰ, ਆਸਣ, ਗੜਵਾ, ਪਊਏ, ਮਾਲਾ ਤੇ ਕੁਝ ਨਕਦ ਮਾਯਾ ਲਿਆ ਕੇ ਮੱਥਾ ਟੇਕਿਆ। ਬਾਰਬਟਨ ਆਪਣੇ ਆਪ ਵਿਚ

ਸ਼ਰਮਿੰਦਾ ਹੋਇਆ। ਅੱਖਾਂ ਨੀਵੀਆਂ ਪਾ ਗਿਆ। ਗੁਰੂ ਜੀ, ਮਾਤਾ ਜੀ ਕਿਹਾ ਆਪ ਇਸ ਵਕਤ ਸਾਧੂਆਂ ਦੇ ਸਰੂਪ ਵਿਚ ਹੋ ਅਸੀਂ ਗ੍ਰਿਸਤੀ ਹਾਂ। ਇਹ ਦੱਛਣਾ ਲਿਜਾਣੀ ਹੀ ਪਏਗੀ। ਇਹ ਉਹ ਅਫ਼ੀਸਰ ਸੀ ਜਿਸ ਨੂੰ ਸਰਕਾਰ ਨੇ ਨਾਮਧਾਰੀਆਂ ਦੀ ਜਾਸੂਸੀ ਕਰ ਕੇ ਮਲੀਆਮੇਟ ਕਰਨ ਤੇ ਲਾਇਆ ਸੀ। ਮਗਰ ਇਹ ਤਾਂ ਇਕ ਗੁਰੂ ਕਾ ਖੇਲ ਅਤੇ ਦੁਨੀਆਂ ਦੀ ਰਾਜ ਸ਼ਕਤੀ ਨੂੰ ਭੁਲੇਖਾ ਸੀ। ਉਸ ਅਕਾਲ ਦੇ ਪੰਥ ਨੂੰ ਖਤਮ ਕਰਨ ਵਾਲੇ ਆਪ ਖਤਮ ਹੋ ਗਏ। ਇਹ ਤਾਂ ਉਹੋ ਗੁਰੂ ਨਾਨਕ ਦੇ ਘਰ ਦਾ ਖੇਲ ਹੈ ਜੋ ਗੁ: ਅਰਜਨ ਜੀ ਅਤੇ ਗੁ: ਤੇਗ ਬਹਾਦਰ ਦੀ ਸ਼ਹੀਦੀ ਵਿਚ ਛਿਪਿਆ ਭੇਤ ਸੀ। ਜਿਸਨੇ ਮੁਗਲ ਰਾਜ ਨੂੰ ਤਬਾਹ ਕਰ ਦਿੱਤਾ ਸੀ ਤੇ ਅੱਜ ਦੀ ਖੇਡ ਆਪਾਂ ਦੇ ਸਾਹਮਣੇ ਹੈ।

**ਡੀ. ਸੀ. ਵਲੋਂ ਮਰੱਬਿਆਂ ਦੀ ਪੇਸ਼ਕਸ਼—**

ਬਾਰਬਟਨ ਨੇ ਜਾ ਕੇ ਜੋ ਰਿਪੋਰਟ ਦਿੱਤੀ ਹੋਏਗੀ ਬਾਅਦ ਵਿਚ ਡੀ. ਸੀ. ਲੁਧਿਆਣਾ ਖੁਦ ਆਇਆ। ਲੰਗਰ ਚਲਦਾ ਦੇਖ ਕੇ ਹੈਰਾਨ ਰਹਿ ਗਿਆ ਕਿ ਚਾਰ ੪-੪ ਸੌ ਦੀ ਪੰਗਤ (ਭਾਵ ੩ ਤੋਂ ੪ ਹਜਾਰ ਆਦਮੀ ਰੋਜ ਦਾ ਲੰਗਰ ਛਕਦਾ ਹੋਵੇਗਾ) ਲੱਗੀ ਦੇਖ ਕੇ ਗੁਰੂ ਜੀ ਨੂੰ ਕਹਿਣ ਲੱਗਾ ਕਿ ਆਪ ਇਨ ਲੋਗੋਂ ਕੇ ਇਤਨਾ ਅਨਾਜ ਕਹਾਂ ਸੇ ਪੂਰਾ ਕਰੇਗੇ, ਅਗਰ ਉਹ ਸਾਰਾ ਦੇਸ ਇਧਰ ਆ ਗਿਆ। ਆਪ ਇਹ ਕਾਮ ਤੋਂ ਬਹੁਤ ਔਖਾ ਕਰ ਰਹੇ ਹੋ। ਮੈਂ ਆਪਣੀ ਸਫ਼ਾਰਸ਼ ਕਰ ਕੇ ਆਪ ਕੋ ੧੦੦ ਮਰਬਾ ਮਿੰਟਗੁਮਰੀ ਕੀ ਬਾਰ ਮੇਂ ਸਰਕਾਰ ਸੇ ਦਿਵਾ ਦੇਤਾ ਹੂੰ ਤਾਂ ਕਿ ਆਪ ਕਾ ਇਹ ਲੰਗਰ ਚਾਲੂ ਰਹਿ ਸਕੇ।

ਸਤਿਗੁਰ ਜੀ ਮੁਸਕਰਾਏ ਅਤੇ ਸਾਹਬ ਦਾ ਸ਼ੁਕਰੀਆ ਕਰ ਕੇ ਜਵਾਬ ਦਿੱਤਾ ਕਿ ਇਹ ਬਾਰਾਂ ਦੇ ਮਰੱਬੇ ਸਾਡੇ ਦੇਸ਼ ਦੀ ਧਰਤੀ ਹੈ। ਆਪ ਤੋ ਇਥੇ ਵਪਾਰ ਵਾਸਤੇ ਆਏ ਹੋ। ਜੇਕਰ ਇਹ ਇਨਾਮ ਤੁਸਾਂ ਦਾ ਅਸੀਂ ਕਬੂਲ ਕਰ ਲਈਏ ਤਾਂ ਇਸ ਦਾ ਮਤਲਬ ਇਹ ਦੇਸ਼ ਤੁਸਾਂ ਦਾ ਹੈ। ਅਸੀਂ ਆਪਣਾ ਦੇਸ਼ ਆਪ ਹੀ ਅਤੇ ਸਾਰਾ ਹੀ ਸੰਭਾਲਾਂਗੇ। ਆਪ ਇਸ ਬਾਰ ਨੂੰ ਆਬਾਦ ਕਰਦਾ ਜਾਉ ਅਤੇ ਰੇਲਾਂ ਸੜਕਾਂ ਅਤੇ ਨਹਿਰਾਂ ਕੱਢ ਜਾਓ। ਇਸ ਨਾਲ ਕੁਝ ਤੁਸਾਂ ਦੇ ਦੇਸ਼ ਨੂੰ ਫਾਇਦਾ ਅਤੇ ਕਮਾਈ ਹੋ ਜਾਏਗੀ। ਇਹ ਲੰਗਰ ਸਤਿਗੁਰੂ ਦਾ ਹੈ। ਕਿਸੇ ਰਾਜੇ ਦਾ ਨਹੀਂ। ਜੇਕਰ ਅੰਨ ਖਤਮ ਹੋ ਜਾਏਗਾ ਤਾਂ ਅਸੀਂ ਵੀ ਇਹਨਾਂ ਦੇ ਨਾਲ ਹੀ ਤੁਰ ਜਾਵਾਂਗੇ। ਗੁਰੂ ਕੇ ਲੰਗਰ ਤੋਂ ਨਾਂਹ ਨਹੀਂ ਹੋ ਸਕਦੀ।

ਇਹ ਮਰੱਬਿਆਂ ਦੇ ਇਨਾਮ ਦੇ ਕੇ ਜੋ ਤੁਸੀਂ ਸਾਡੇ ਬੰਦਿਆਂ ਨੂੰ ਗੱਦਾਰ ਬਣਾ ਕੇ ਸਾਡਾ ਦੇਸ਼ ਸਾਡੇ ਬੰਦਿਆਂ ਨੂੰ ਮੂਹਰੇ ਕਰ ਕੇ ਗੁਲਾਮ ਕਰਵਾ ਰਹੇ ਹੋ। ਵਕਤ

ਆਏਗਾ ਇਹ ਮਰਥੇ ਭੈਜਲ ਪਾਉਣਗੇ। ਇਸੇ ਤਰ੍ਹਾਂ ਛੱਡ ਕੇ ਨੱਠਣਗੇ। ਤਬਾਹੀ ਹੋਵੇਗੀ।

ਇਹ ਬਚਨ ਪਾਕਿਸਤਾਨ ਦੇ ਬਟਵਾਰੇ ਤੇ ਪੂਰੇ ਹੋਏ।

ਸਾਹਬ ਲਾ ਜਵਾਬ ਹੋ ਗਿਆ ਕਿਹਾ ਕਿ ਬਾਬਾ ਜੀ ਧੰਨ ਹੋ ਤੁਸੀਂ ਤੇ ਧੰਨ ਤੁਸਾਂ ਦਾ ਭਾਈ। ਇਹ ਕਹਿ ਕੇ ਤੁਰ ਗਿਆ।

ਬਾਗੜੀਆਂ ਦੀ ਗੱਲ ਸੀ ਕਿ

ਛਪਨੈ ਮੁੜ ਮਤ ਜਾਇਓ ਬਾਗੜ ਮੈਂ

ਉਸ ਸਮੇ ਦੀ

**ਬਾਗੜੀਆਂ ਨੂੰ ਅੰਨ ਬਸਤਰ—**

ਉਹ ਬਾਗੜੀ ਲੋਕ ਭੈਣੀ ਸਾਹਬ ਮਾਤਾ ਜੀ ਦੇ ਹੱਥੋਂ ਆਪਣੀ ਰੋਟੀ ਕਪੜੇ ਦੀਆਂ ਭੁੱਖਾਂ ਦੂਰ ਕਰਦੇ। ਮਹੀਨਾਂ-ਮਹੀਨਾ ਇਥੇ ਰਹਿੰਦੇ। ਮਾਤਾ ਜੀ ਦਾ ਜੱਸ ਕਰਦੇ ਘਰਾਂ ਨੂੰ ਵਾਪਸ ਜਾਂਦੇ।

ਇਸੇ ਲੰਗਰ ਵਾਸਤੇ ਪ੍ਰਦੇਸੀ ਸਤਿਗੁਰ ਨੇ ਤਿੰਨ ਸਾਲ ਬਾਅਦ ਜਦੋਂ ਬਾਬਾ ਦਰਬਾਰਾ ਸਿੰਘ ਜੀ ਪਾਸ ਪਹਿਲਾ ਹੁਕਮਨਾਮਾ ਭੇਜਿਆ ਸੀ ਕਿ ਅੱਜ ਤੋਂ ਬਾ: ਬੁੱਧ ਸਿੰਘ ਦਾ ਨਾਮ ਹਰੀ ਸਿੰਘ ਸਿਖੀ ਨੂੰ ਹਰੀ ਰਖੇਗਾ। ਸਿਰ ਕਰਤਾ ਜਾਨਣਾ। ਮੇਰੇ ਪੰਥ ਨੂੰ ਇਹ ਬਖਸ਼ ਦਏਗਾ। ਨਾਲ ਹੀ ਲੰਗਰ ਵਾਸਤੇ ਕਿ ਅੱਜ ਤੋਂ ਲੰਗਰ ਵਿਚ ਕਰੜਾ ਦਾਲਾ ਮੋਟਾ ਪਰਸ਼ਾਦਾ। ਜਿਸ ਨੂੰ ਤੋਟ ਨਹੀ ਆਏਗੀ ਸਗੋਂ ਸਤਿਗੁਰਾਂ ਪਹਿਲਾਂ ਪੁਛਿਆ ਹੀ ਲੰਗਰ ਤੇ ਇਸੇ ਲੋਹ ਦਾ ਹਾਲ ਸੀ ਕਿ ਉਸ ਨੂੰ ਪੱਟਿਆ ਤੇ ਨਹੀਂ। ਇਧਰ ਸਤਿ: ਹਰੀ ਸਿੰਘ ਜੀ ਨੂੰ ਵੀ ਆਪਣੇ ਸਰੀਰ ਨਾਲੋਂ ਲੰਗਰ ਦਾ ਜ਼ਿਆਦਾ ਫਿਕਰ ਹੈ ਸੀ।

**ਸਤਿ: ਰਾਮ ਸਿੰਘ ਜੀ ਵਲੋਂ ਹੁਕਮ—**

ਜਦੋਂ ਬਾ: ਦਰਬਾਰਾ ਸਿੰਘ ਜੀ ਵਾਪਸ ਭੈਣੀ ਸਾਹਬ ਆਏ, ਕੀ ਦੇਖਦੇ ਹਨ ਕਿ ਸਤਿ: ਹਰੀ ਸਿੰਘ ਜੀ ਨੇ ਪਹਿਲਾਂ ਹੀ ਲੰਗਰ ਵਿਚ ਮੋਟਾ ਪਰਸ਼ਾਦਾ ਕਰੜਾ ਦਾਲਾ ਕਰ ਛਡਿਆ। ਜਦੋਂ ਵਕਤ ਮਿਲਾ ਕੇ ਦੇਖਿਆ ਤਾਂ ਜਿਸ ਵਕਤ ਸਤਿਗੁਰਾਂ ਰੰਗੂਨ ਹੁਕਮਨਾਮਾ ਲਿਖਿਆ ਉਸੇ ਵਕਤ ਤੋਂ ਹੀ ਗੁ: ਹਰੀ ਸਿੰਘ ਜੀ ਨੇ ਸੇਵਕਾਂ ਨੂੰ ਕਹਿ ਕੇ ਮੋਟਾ ਪਰਸ਼ਾਦਾ ਕਰੜਾ ਦਾਲਾ ਬਨਣਾ ਲੰਗਰ ਵਿਚ ਚਾਲੂ ਕਰਾ ਛਡਿਆ ਸੀ ਕਿ ਸਤਿਗੁਰਾਂ ਦਾ ਹੁਕਮ ਆਇਆ ਹੈ। ਇਥੇ ਆ ਕੇ ਵਿਚਾਰ ਤੇ ਅਕਲ ਖਤਮ ਤੇ ਗੁੰਮ ਹੋ ਜਾਂਦੀ ਹੈ ਜੋ ਸਤਿਗੁਰ ਦੀ ਗੁਪਤ

ਖੇਡ ਆਤਮਾ ਨਾਲ ਆਤਮਾ ਦੀ ਚਲਦੀ ਹੈ। ਤਾਂ ਕੀ ਸਤਿਗੁਰ ਅੰਗਰੇਜ਼ ਦੀ ਕੈਦ ਵਿਚ ਹਨ ? ਕੀ ਸਤਿਗੁਰ ਹਰੀ ਸਿੰਘ ਜੀ ਇਥੇ ਇਕੱਲੇ ਸਨ ? ਕੀ ਗੁਰੂ ਦੀ ਖੇਡ ਇਹ ਪੰਥ ਅਕਾਲ ਦਾ ਨਹੀਂ ? ਇਹੋ ਖੇਡ ਹੁਣ ਵੀ ਹੈ।

**ਮਾਤਾ ਜੀ ਦੀ ਘਾਲਨਾ—**

ਦੁਨਿਆਵੀ ਖੇਡ ਜੋ ਪ੍ਰਗਟ ਨਜ਼ਰ ਆ ਰਹੀ ਹੈ, ਉਸ ਨੂੰ ਮੁੱਖ ਰਖਦਿਆਂ ਗੁਰੂ ਹਰੀ ਸਿੰਘ ਜੀ ਆਪਣੇ ਉਪਰ ਇਤਨਾ ਭਾਰ ਦੱਸਦੇ ਕਿ ਮੈਨੂੰ ਇਸ ਕਰਤਾ ਦੀ ਸੇਵਾ ਅਤੇ ਲੰਗਰ ਦੀ ਜ਼ੁੰਮੇਵਾਰੀ ਨੇ ਇਤਨਾ ਭਾਰ ਪਾਇਆ ਕਿ ਮੇਰੀ ਧੌਣ ਨੀਵੀਂ ਕਰ ਛੱਡੀ ਹੈ।

ਮਾਤਾ ਜੀ ਸ਼ਕਤੀ ਦੇ ਅਵਤਾਰ ਸਾਲ ਵਿਚ ਸਿਰਫ ਦੋ ਮਹੀਨੇ ਵਿਸਾਖ ਤੇ ਜੇਠ ਵਿਚ ਇਕ ਘੰਟਾ ਲੰਮੇ ਪੈਂਦੇ ਸਨ ਅਤੇ ਮਾਤਾ ਜੀ ਬਚਪਨ ੧੨ ਸਾਲ ਦੀ ਉਮਰ ਵਿਚ ਸਵਾ ਦੋ ਮਣ ਘਾਹ ਪੁੱਟ ਲੈਂਦੇ ਸਨ। ਗੁਰ ਪੁਰਬਾਂ, ਮੇਲਿਆਂ ਪੁਰ ਔਠੋ ਪਹਿਰ ਨੀਂਦ ਦਾ ਕਿਤੇ ਨਾਮ ਨਹੀਂ। ਥਕੇਵਾਂ, ਅਕੇਵਾਂ, ਆਲਸ, ਪਰੇਸ਼ਾਨੀ, ਬੁਜ਼ਦਿਲੀ, ਥੜ੍ਹਦਿਲੀ, ਘਬਰਾਹਟ, ਨਾ-ਉਮੀਦੀ, ਕਦੇ ਲਾਗੇ ਨਹੀਂ ਸੀ ਆਉਣ ਦਿੰਦੇ। ਦੁੱਖ-ਸੁੱਖ ਸ਼ਾਂਤ ਚਿੱਤ ਸੱਤ ਕਰ ਕੇ ਮੰਨਦੇ। ਇਤਨੀ ਘਾਲਨਾ ਘਾਲਦੇ ਹੋਏ ਫਿਰ ਵੀ ਪੰਥ ਨੂੰ ਤਿੰਨ ਲਾਲ ਦਿੱਤੇ।

**ਪ੍ਰਗਟੇ—**

ਸਤਿ: ਪ੍ਰਤਾਪ ਸਿੰਘ ਜੀ

ਮਹਾਂ: ਨਿਹਾਲ ਸਿੰਘ ਜੀ

ਮਹਾਂ: ਗੁਰਦਿਆਲ ਸਿੰਘ ਜੀ

(੧) ਸਤਿ: ਪ੍ਰਤਾਪ ਸਿੰਘ ਜੀ ਦਾ ਅਵਤਾਰ ਚੇਤ ਵਦੀ ਤੀਜ ਐਤਵਾਰ ੧੯੪੬ ਸੰ: ਬਿ: ਵਿਚ ਹੋਇਆ। ਗੁਰੂ ਹਰੀ ਸਿੰਘ ਜੀ ਰਾਮਸਰ ਬੈਠੇ ਖੁਸ਼-ਖਬਰੀ ਸੁਣਦੇ ਹੀ ਬਚਨ ਕੀਤਾ। ਵੱਡੇ ਪ੍ਰਤਾਪ ਵਾਲਾ ਪ੍ਰਤਾਪ ਸਿੰਘ ਆ ਗਿਆ ਹੈ ਇਸ ਦੀ ਛੱਤਰ ਛਾਇਆ ਹੇਠ ਪੰਥ ਚੜ੍ਹਦੀ ਕਲਾ ਵਿਚ ਖੁਸ਼ੀਆਂ ਮਾਣੇਗਾ। ਇਸ ਘਰ ਦਾ ਮਾਲਕ ਹੈ। ੧੯੪੯ ਕੱਤਰ ਵੱਦੀ ੧੦ ਮਹਾਂ : ਨਿਹਾਲ ਸਿੰਘ ਜੀ ਪ੍ਰਗਟੇ ਅਤੇ (੩) ਔਸੂ ੧੯੫੪ ਬਿ: ਨੂੰ ਮਹਾਂ : ਗੁਰਦਿਆਲ ਸਿੰਘ ਜੀ ਪ੍ਰਗਟੇ ਜਨਮ ਅਤੇ ਬੱਚਿਆਂ ਦੀ ਪਰਵਰਿਸ਼ ਕਰਦਿਆਂ ਮਾਤਾ ਜੀ ਨੇ ਸੰਗਤ ਦੀ ਸੇਵਾ ਵਿਚ ਕਦੇ ਘਾਟ ਨਹੀਂ ਸੀ ਆਉਣ ਦਿੱਤੀ।

ਤਿੰਨਾਂ ਹੀ ਸਾਹਿਬਜ਼ਾਦਿਆਂ ਨੂੰ ਸੀਤਲਾ ਨਿਕਲੀ। ਮਾਤਾ ਜੀ ਨੇ ਟੀਕਾ ਨਹੀਂ

ਲੱਗਣ ਦਿੱਤਾ। ਕਿਸੇ ਭਰਮ-ਵਹਿਮ ਨੂੰ ਨਹੀਂ ਮੰਨਿਆਂ। ਪਾਠ, ਵਰਨੀਆਂ, ਅਰਦਾਸੇ ਕਰਵਾਉਂਦੇ ਰਹੇ।

**ਗੁ: ਹਰੀ ਸਿੰਘ ਜੀ ਜੋਤ ਜੋਤ—**

੧੯੬੩ ਸੰਮਤ ਜੇਠ ਵਦੀ ੧੦ ਨੂੰ ਗੁਰੂ ਹਰੀ ਸਿੰਘ ਜੀ ਜੋਤ ਜੋਤ ਸਮਾ ਗਏ। ਸਤਿ: ਪ੍ਰਤਾਪ ਸਿੰਘ ਜੀ ਨੂੰ ਸੱਦ ਕੇ ਬਚਨ ਕੀਤਾ ਕਿ ਹੁਣ ਤੁਸੀਂ ਸਭ ਕੁਝ ਸੰਭਾਲੋ। ਸਤਿ: ਦੀ ਉਮਰ ੧੭ ਸਾਲ ਸੀ। ਸਤਿ: ਪ੍ਰਤਾਪ ਸਿੰਘ ਜੀ ਦਾ ਅਨੰਦ ਕਾਰਜ ਗੁਰੂਸਰ (ਫੀਰੋਜਪੁਰ) ਸ: ਸੁੰਦਰ ਸਿੰਘ, ਮਾਤਾ ਰਾਮ ਕੌਰ ਦੀ ਸਪੁੱਤਰੀ ਭੁਪਿੰਦਰ ਕੌਰ ਨਾਲ ੧੩ ਪੋਹ ੧੯੭੧ ਨੂੰ ਹੋਇਆ। ਮਹਾ: ਨਿਹਾਲ ਸਿੰਘ ਜੀ ਦਾ ਅਨੰਦ ਕਾਰਜ ਗਲੋਟਿਆਂ ਵਾਲੇ ਬਾ: ਧਿਆਨ ਸਿੰਘ ਅਤੇ ਮਾ: ਭਾਗਵੰਤੀ ਦੀ ਸਪੁੱਤਰੀ ਅੱਸੂ ੧੯੭੬ ਬਿ: ਨੂੰ ਹੋਇਆ ਅਤੇ ਇਹਨਾਂ ਦੀ ਛੋਟੀ ਲੜਕੀ ਬੀ: ਕਰਤਾਰ ਕੌਰ ਦਾ ਅਨੰਦ ਕਾਰਜ ਮਹਾਂ : ਗੁਰੂ ਦਿਆਲ ਸਿੰਘ ਨਾਲ ੧੯੭੭ ਬਿ: ਅੱਸੂ ਪੁੰਨਿਆਂ ਨੂੰ ਹੋਇਆ।

(ਧਿਆਨ ਸਿੰਘ ਜੀ ਲਾਹੌਰ ਪੱਥਰ ਘਾੜੇ ਨਾਮ ਸੀ)

**ਸਾਹਬਜਾਦੇ..........**

**ਪ੍ਰਗਟੇ**

੮ ਮੱਘਰ ੧੯੭੭ ਨੂੰ ਸਤਿ: ਜਗਜੀਤ ਸਿੰਘ ਜੀ ਮਾਤਾ ਭੁਪਿੰਦਰ ਕੌਰ ਦੀ ਗੋਦੀ ਪ੍ਰਗਟੇ।

੨ ਕੱਤਕ ੧੯੮੦ ਨੂੰ ਮਹਾਂ ਵੀਰ ਸਿੰਘ ਜੀ ਮਾ: ਭੁਪਿੰਦਰ ਕੌਰ ਦੀ ਗੋਦੀ ਪ੍ਰਗਟੇ।

ਮੱਸਿਆ ਦੇ ਦਿਨ ੧੮ ਭਾਦੋਂ ੧੯੮੬ ਬਿ: ਯੁਵਾ ਅਵਸਥਾ ਵਿਚ ਚੜ੍ਹਾਈ ਕਰ ਗਏ।

ਅਤੇ ੩ ਸਾਲ ਬਾਅਦ ੩੧ ਭਾਦੋਂ ਨੂੰ ੧੯੮੯ ਬਿ: ਬੀ: ਕਰਤਾਰ ਕੌਰ ਜੀ ਚੜ੍ਹ ਗਏ।

ਇਹ ਗਮੀਆਂ ਸ਼ਾਦੀਆਂ ਮਾਤਾ ਜੀਵਨ ਕੌਰ ਜੀ ਨੇ ਇਕ ਰਸ ਹੋ ਕੇ ਆਪਣੇ ਸਿਰ ਤੋੜ ਨਿਭਾਈਆਂ। ਰਜ਼ਾ ਨੂੰ ਮਿੱਠਾ ਕਰ ਕੇ ਮੰਨਦੇ ਰਹੇ।

**ਪੁਲੀਸ ਦੀ ਚੌਕੀ ਤੋਂ ਖਲਾਸੀ—**

ਸਤਿ: ਪ੍ਰਤਾਪ ਸਿੰਘ ਜੀ ਨੇ ਘੋੜ ਦੌੜਾਂ ਦੇ ਬਹਾਨੇ ਵੱਡੇ ਅਫਸਰਾਂ ਨਾਲ ਵਾਕਫੀਅਤ ਪਾ ਲਈ, ਸਗੋਂ ਘੋੜੇ ਜਿੱਤਦੇ। ਗੋਰੇ ਟੋਪੀ ਲਾਹ ਕੇ ਸਲਾਮ ਕਰਦੇ।

ਸੱਤਿ: ਰਾਮ ਸਿੰਘ ਜੀ ਦੇ ਬਚਨ ਕਿ ਤੂੰ ਸਾਡੀ ਦੇਸ਼ ਭਗਤੀ ਲਹਿਰ ਨੂੰ ਖਤਮ ਕਰਨੀ ਚਾਹੁੰਦਾ ਹਾਂ। ਵਕਤ ਆਏਗਾ ਤੁਸੀਂ ਟੋਪੀ ਲਾਹ ਕੇ ਸਲਾਮਾਂ ਕਰੋਗੇ। ਸਤਿਗੁਰੂ ਜੀ ਇਸੇ ਵਾਕਫੀ ਦੇ ਜਰੀਏ ਲਾਹੌਰ ਵਾਇਸਰਾ ਆਏ ਨੂੰ ਮਿਲੇ ਕਿ ਇਹ ਪੁਲਸ ਦੀ ਚੌਕੀ ਦਾ ਅੱਜ ਸਾਡੇ ਘਰ ਤੇ ਕੀ ਮਤਲਬ ਹੈ। ਤਾਂ ਵਾਇਸਰਾਏ ਦੇ ਹੁਕਮ ਨਾਲ ੧੩ ਅਪਰੈਲ ਵਿਸਾਖੀ ੧੯੨੩ ਈ: ਨੂੰ ਪੁਲਸ ਉਠਾਦੀ ਗਈ। ਫਿਰ ਕੀ ਸੀ ਹੋਲੇ, ਗੁਰਪੁਰਬ, ਅਖੰਡ ਪਾਠ, ਵਰਨੀਆਂ, ਮੇਲੇ, ਕਾਨਫਰੰਸਾਂ ਹੋਣ ਲੱਗੀਆਂ। ਨਾਮਧਾਰੀ ਪੰਥ ਦੀ ਬਸੰਤ ਖਿੜੀ। ਇਹ ਸਾਰੇ ਹੀ ਉਚੇ ਨੀਵੇਂ ਸਮੇਂ ਦੇ ਕੌਤਕ ਮਾਤਾ ਜੀ ਆਪਣੇ ਜੀਵਨ ਵਿਚ ਦੇਖੇ। ਘੋੜੇ, ਮੱਝਾਂ, ਗਊਸ਼ਾਲਾ ਸਾਰੇ ਭਾਰਤ ਵਿਚੋਂ ਔਵਲ ਇਨਾਮ ਲਿਆਉਣੇ ਪ੍ਰਤਾਪ ਸਿੰਘ ਜੀ ਤੋਂ ਵੱਧ ਕਿਸੇ ਦਾ ਪ੍ਰਤਾਪ ਨਾ ਵਧਿਆ।

**ਮਾਤਾ ਜੀ ਜੋਤ ਜੋਤ—**

ਸਹੇਵੇ ਸਾਹਬ ਪਾਠ ਜੋ ਸਤਿ: ਗੋਬਿੰਦ ਸਿੰਘ ਜੀ ਦਾ ਬਚਨ ਪੂਰਾ ਕਰਨ ਵਾਸਤੇ ਅਤੇ ਸਤਿ: ਰਾਮ ਸਿੰਘ ਜੀ ਦੇ ਹੁਕਮ ਨਾਲ ਕੀਤੇ। ਉਸ ਵਿਚ ਸਭ ਤੋਂ ਜ਼ਿਆਦਾ ਘਾਲਨਾ ਮਾਤਾ ਜੀ ਦੀ ਸੀ। ੧੯੯੮ ਵਿਚ ਕੁਝ ਸਿੱਖਾਂ ਸੋਧੀ ਪਾਠੀਆਂ ਨੂੰ ਨਾਲ ਲੈ ਕੇ ਸਹੇਵੇ ਸਾਹਬ ਪੰਜ ਅਖੰਡ ਪਾਠ ਕਰਵਾਏ। ਬੁਢਾਪੇ ਦੀ ਉਮਰ ਵਿਚ ਬੌਧੀ ਦੀ ਸੱਟ ਲੱਗੀ ਇਸ ਬਹਾਨੇ ਅੰਤ ਸਮਾਂ ਆਇਆ। ੩ ਫਗਣ ਸੰਮਤ ੧੯੯੯ ਸ਼ਨੀਵਾਰ ਰਾਤ ਨੂੰ ਨੌਂ ਵਜੇ ਮਾਤਾ ਜੀਵਨ ਜੀ ਜੀਵਨ ਯਾਤਰਾ ਪੂਰੀ ਕਰ ਕੇ ਸੱਚ ਖੰਡ ਪਧਾਰੇ।

ਮਾਤਾ ਜੀਵਨ ਕੌਰ ਜੀ ਦੇ ਜੀਵਨ ਉਪਦੇਸ਼ ਵਿਚੋਂ ਜੀਵਨ ਜਾਚ

## (ਮਾਤਾ ਜੀ ਨੂੰ ਸ਼ਰਧਾਂਜਲੀ)

**ਸਿੱਖੀ ਬਾਗ ਦੇ ਮਾਲੀ**

ਮਾਤਾ ਜੀ ਦੇ ਪ੍ਰਗਟ ਅਤੇ ਗੁਪਤ ਗੁਣ ਵਰਨਣ ਕਰਕੇ ਸਾਡੀ ਸੋਚ ਬੁੱਧੀ ਤੋਂ ਪਰ੍ਹੇ ਹੈ। ਆਪ ਇਕ ਲਖਸ਼ਮੀ ਦੇ ਅਵਤਾਰ ਅਤੇ ਨਾਮਧਾਰੀ ਪੰਥ ਦੀ ਆਤਮਾ ਸੀ। ਆਪ ਦੇ ਜੀਵਨ ਉਪਕਾਰ ਦੇਖ ਕੇ ਲੇਖ ਜਾਂ ਪ੍ਰਚਾਰ ਦੀ ਲੋੜ ਨਹੀਂ ਸੀ। ਸਤਿ: ਰਾਮ ਸਿੰਘ ਜੀ ਦੇ ਹੁਕਮਾਂ ਨੂੰ ਸਹੀ ਮੰਨਣ ਵਾਲੇ ਅਤੇ ਸਾਰਾ ਜੀਵਨ ਤੋੜ ਨਿਭਾਉਣ ਵਾਲੇ ਨਾਮਧਾਰੀ ਪੰਥ ਦੇ ਇਹ (ਸਤਿ: ਹਰੀ ਸਿੰਘ ਜੀ ਅਤੇ ਮਾਤਾ ਜੀਵਨ ਕੌਰ ਜੀ) ਦੋ ਥੰਮ ਸਨ ਜਿਹਨਾਂ ਨੇ ਅੰਗਰੇਜ਼ ਵਰਗੀ ਸ਼ੈਤਾਨ ਬਾਦਸ਼ਾਹੀ ਦਾ ਮੁਕਾਬਲਾ ਨਾਮ, ਬਾਣੀ, ਸੇਵਾ ਅਤੇ ਗਰੀਬੀ, ਸਬਰ,

ਧੀਰਜ, ਸਤ ਸੰਤੋਖ ਦੀ ਕਹੀ ਨਾਲ ਕੀਤਾ। ਮੁਕਾਬਲਾ ਵੀ ਇਹੋ ਜਿਹਾ ੭੨ ਮੁਲਕਾਂ ਤੇ ਰਾਜ ਕਰਨ ਵਾਲੀ ਹਕੂਮਤ ਜਿਸ ਵਿਚ ਸੂਰਜ ਨਹੀਂ ਡੁੱਬਦਾ ਸੀ। ਜਿਸਦੀ ਬੈਹਰੀ ਤਾਕਤ ਦੁਨੀਆਂ ਦੀ ਤਾਕਤਾਂ ਵਿਚੋਂ ਵਧ ਕੇ। ਜਿਸਦਾ ਵਿਊਪਾਰ ਤੇ ਬੋਲੀ ਸਾਰੀ ਦੁਨੀਆਂ ਵਿਚ ਫੈਲੀ। ਜਿਸਦਾ ਧਰਮ ਸਭ ਤੋਂ ਵੱਧ ਗਿਣਤੀ ਵਿਚ ਹੋਇਆ। ਇਹ ਨਾਮਧਾਰੀ ਪੰਥ ਦੇ ਸਬਰ ਨੇ ਪਾਸ਼ ਪਾਸ਼ ਕਰ ਕੇ ਰੱਖ ਦਿੱਤਾ।

### ਮਾਤਾ ਜੀ ਇਕ ਅਵਤਾਰੀ ਜੀਅ

ਇਸ ਏਡੀ ਵੱਡੀ ਤਾਕਤ ਦਾ ਬਗੈਰ ਹਥਿਆਰ ਤੋਂ, ਬਗੈਰ ਬੁਰਾ ਭਲਾ ਕਹਿਣ ਤੋਂ ਨਾ ਮਿਲਵਰਤਨ ਕਰ ਕੇ ਖਤਮ ਕਰਨ ਦੀ ਕਾਢ ਕੱਢਣ ਵਾਲੇ ਨਿਵਿਤ ਨਰ ਅਵਤਾਰ ਅਨੰਤ ਕਲਾ ਦੇ ਮਾਲਕ ਸਤਿ: ਰਾਮ ਸਿੰਘ ਜੀ ਸਨ। ਉਨ੍ਹਾਂ ਦੇ ਦੱਸੇ ਰਾਹ ਦੇ ਆਪ ਚਲਣ ਵਾਲੇ ਗੁਰੂ ਹਰੀ ਸਿੰਘ ਜੀ ਅਤੇ ਮਾਤਾ ਜੀਵਨ ਕੌਰ ਸਨ ਜਿਹਨਾਂ ਉਸ ਸਮੇਂ ਵਿਚ ਦ੍ਰਿੜ ਵਿਸ਼ਵਾਸ਼ ਨਾਲ ਸਿੱਖੀ ਨੂੰ ਹਰੇ ਰੱਖਿਆ ਜਦੋਂ ਕਿ ਮੌਕੇ ਦੀ ਹਕੂਮਤ ਦੁਸ਼ਮਣ। ਹਕੂਮਤ ਦੇ ਪਿੱਠੂ ਰਾਜੇ ਦੁਸ਼ਮਣ। ਉਸ ਵੇਲੇ ਦੀਆਂ ਧਾਰਮਕ ਸੰਸਥਾਵਾਂ ਸਾਰੀਆਂ ਦੁਸ਼ਮਣ। ਪੁਜਾਰੀ, ਪ੍ਰਚਾਰਕ, ਵਿਦਵਾਨ, ਪੰਡਤ ਸਭ ਨੇ ਰੱਜ ਕੇ ਮੁਖਾਲਫਤ ਕੀਤੀ। ਇਸ ਪਾਸੇ ਸਵਾਏ ਧਰਮ ਅਤੇ ਅਕਾਲ ਪੁਰਖ ਤੋਂ ਕੋਈ ਸਾਥੀ ਨਹੀਂ ਸੀ। ਉਹਨਾਂ ਦੇ ਰਹਿਬਰਾਂ ਦੇ ਗੁਣਾਂ ਨੂੰ ਪਚਾਰਨਾ, ਲਿਖਣਾ, ਕਥਾ ਕਰਨੀਆਂ ਸਾਡਾ ਫਰਜ ਹੈ ਤਾਂ ਕਿ ਵਿਚਾਰਨ ਨਾਲ ਕਿਤੇ ਕਿਣਕਾ ਸਾਨੂੰ ਵੀ ਮਿਲੇ।

### ਭੈਣੀ ਸਾਹਬ ਦੇ ਇਲਾਕੇ ਦੇ ਗਰੀਬ ਪਰਿਵਾਰ

ਮਾਤਾ ਜੀਵਨ ਕੌਰ ਜਿਤਨੀ ਕਠਨ ਘਾਲਨਾ ਕੋਈ ਸੰਸਾਰੀ ਜੀਵ ਨਹੀਂ ਕਰ ਸਕਦਾ ਉਹ ਠੀਕ ਹੀ ਪਿਛਲੇ ਜਨਮਾਂ ਤੋਂ ਗੁਰੂ ਘਰ ਵਿਚ ਅਵਤਾਰੀ ਸਨ। ਸਤਿ: ਰਾਮ ਸਿੰਘ ਜੀ ਇਸ ਸਿੱਖੀ ਬਗੀਚੇ ਨੂੰ ਬੀਜ ਕੇ ਇਹ ਦੋ ਮਾਲੀਆਂ ਦੇ ਹਵਾਲੇ ਕਰ ਗਏ ਸਨ। ਮਾਤਾ ਜੀ ਵਿਚ ਉਹ ਸਾਰੇ ਮਹਾਂ ਪੁਰਖਾਂ ਵਾਲੇ ਗੁਣ ਮੌਜੂਦ ਸਨ। ੧੯੨੧ ਈ ਸੰਨ ਵਿਚ ਜਦੋਂ ਬਖਸ਼ੀ ਹਰਦੇਵ ਸਿੰਘ ਅਤੇ ਸੂਰਤ ਸਿੰਘ ਬਰਮਾ ਦੇਸ਼ ਨੂੰ ਸਤਿ: ਰਾਮ ਸਿੰਘ ਜੀ ਦੀ ਭਾਲ ਖੋਜ ਵਾਸਤੇ ਗਏ ਸਨ ਤਾਂ ਪਿਮਨੇ ਜਾ ਕੇ ਸੂਰਤ ਸਿੰਘ ਨੂੰ ਇਤਨਾ ਬੁਖਾਰ ਹੋਇਆ ਜੋ ਸੁਰਤ ਭੁੱਲ ਗਈ। ਕੋਈ ਡਾਕਟਰ ਦਵਾਈ ਵੀ ਨਾ ਸੀ। ਉਹਨਾਂ ਮਾਤਾ ਜੀ ਨੂੰ ਯਾਦ ਕੀਤਾ, ਉਥੇ ਹੀ ਮਾਤਾ ਜੀ ਦੇ ਦਰਸ਼ਨ ਹੋਏ। ਉਹਨਾਂ ਕਿਹਾ ਕਿ ਫਿਕਰ ਨਾ ਕਰੋ ਸਤਿਗੁਰੂ ਭਲੀ ਕਰੇਗਾ। ਤਕਲੀਫਾਂ ਵੀ ਆਉਂਦੀਆਂ ਹਨ, ਤਾਂ ਬੁਖਾਰ ਲੱਥ ਗਿਆ। (ਬਖਸ਼ੀ ਹਰਦੇਵ ਸਿੰਘ ਜੀ ਦੀ ਜਬਾਨੀ)

### ਮਾਤਾ ਜੀ ਅਨੋਖੇ ਸ਼ਾਹ

ਭੈਣੀ ਸਾਹਬ ਦੇ ਵੀਹਾਂ-ਵੀਹਾਂ ਕੋਹਾਂ ਤੱਕ ਗਰੀਬਾਂ ਲੋੜਵੰਦਾਂ ਨੂੰ ਕੋਈ ਫਿਕਰ ਹੀ ਨਾ ਸੀ। ਘਰ ਦਾਣੇ ਮੁਕ ਜਾਣ ਪੁਰ ਆ ਕੇ ਥੁੜੋਂ ਦੱਸਣੀ, ਤਾਂ ਚਾਦਰਾਂ ਵਿੱਚ ਪੰਡਾਂ ਬੰਨ੍ਹ ਕੇ ਬੀਜ ਵਾਸਤੇ ਵੀ ਨਾਲ ਹੀ ਲੈ ਆਉਣ। ਲੰਗਰ ਵਿਚੋਂ ਪ੍ਰਸਾਦੇ ਵੀ ਰੱਜ ਕੇ ਛਕਣੇ, ਬੱਚਿਆਂ ਵਾਸਤੇ ਪੱਲੇ ਬੰਨ੍ਹ ਕੇ ਲੈ ਆਉਣੇ। ਮੁੜ ਕੇ ਵਾਪਸ ਕਿਸੇ ਦੀ ਮਰਜੀ ਦੇ ਗਿਆ, ਨਾ ਦੇ ਗਿਆ ਕੋਈ ਲਿਖਤ ਨਹੀਂ ਸੀ।

ਲਾਣੇ ਤੋਂ ਜੋ ਮਜ਼ਦੂਰ ਕਿਸੇ ਮੁਸਾਫਰ ਦਾ ਸਮਾਨ ਚੁੱਕ ਕੇ ਭੈਣੀ ਸਾਹਬ ਲਿਆਉਂਦੇ, ਮਾਤਾ ਜੀ ਪਾਸੋਂ ਲੰਗਰ ਛੱਕ ਕੇ ਪੱਲੇ ਵੀ ਬੰਨ੍ਹ ਕੇ ਲੈ ਆਉਂਦੇ ਮਾਤਾ ਜੀ ਦੇ ਦੇਹ ਦਾ ਉਹਲਾ ਕਰਨ ਪਿਛੋਂ ਵਿਰਲਾਪ ਕਰਦੇ ਸੀ।

## ਲੋੜਵੰਦਾਂ ਦੀਆਂ ਲੋੜਾਂ ਪੂਰੀਆਂ ਕਰਦੇ

### ਗਰੀਬਾਂ ਦੀਆਂ ਲੋੜਾਂ ਪੂਰੀਆਂ ਕਰਦੇ

ਮੇਲਿਆਂ ਪੁਰ ਮਾਈ ਬੀਬੀਆਂ ਬੱਚਿਆਂ ਵਾਸਤੇ ਕੋਈ ਵੀ ਘਰੋਂ ਦੁੱਧ ਨਹੀਂ ਸੀ ਲੈ ਕੇ ਆਉਂਦੀਆਂ। ਮਾਤਾ ਜੀ ਪਾਸ ੩ ੪ ਕੜਾਹੇ ਦੁੱਧ ਦੇ ਹਮੇਸ਼ਾਂ ਭਰੇ ਕੜਦੇ ਰਹਿੰਦੇ ਸਨ। ਪਾਣੀ ਨਾਲੋਂ ਵਧ ਕੇ ਖੁੱਲਾ ਵਰਤਾਉਂਦੇ ਸਨ। ਵੀਹਾਂ ਵੀਹਾਂ ਕੋਹਾਂ ਤੋਂ ਪਿੰਡਾਂ ਦੇ ਸਰਦਾਰ ਨੰਬਰਦਾਰ ਸਿਰਾਂ ਤੇ ਦੁੱਧ ਦੀਆਂ ਗਾਗਰਾਂ ਚੁੱਕ ਕੇ ਬੜੀ ਸ਼ਰਧਾ ਨਾਲ ਲਿਆਉਂਦੇ ਸਨ ਨਾਲ ਮਾਇਆ ਵੀ ਭੇਟਾ ਕਰ ਜਾਂਦੇ। ਹਵਨ ਕਰਨ ਵਾਸਤੇ ਟੀਨਾਂ ਦੇ ਟੀਨ ਘਿਓ ਦੇ ਆ ਜਾਂਦੇ। ਸਾਧੂ ਸੰਤ, ਬਿਹੰਗਮ, ਫਕੀਰਾਂ ਨੂੰ ਬਿਨਾ ਪੁੱਛੇ ਆਪ ਹੀ ਕਪੜੇ, ਕੰਬਲ, ਕਹਿਰੇ, ਗੜਵੇ, ਪਊਏ, ਮਾਲਾ ਦਾਨ ਕਰਨੇ। ਵਿਆਹ ਸ਼ਾਦੀ ਤੇ ਕਿਸੇ ਨੂੰ ਮਾਇਆ, ਅੰਨ, ਬਸਤਰ ਦੀ ਲੋੜ ਵੀ ਮਾਤਾ ਜੀ ਪਾਸੋਂ ਪੂਰੀ ਹੁੰਦੀ। ਬਿਨਾ ਵਿਆਜ ਤੋਂ ਜਦੋਂ ਮਰਜੀ ਵਾਪਸ ਕਰਦੇ। ਸਰਕਾਰ ਪਾਸ ਰਿਪੋਟਾਂ ਕਰਨ ਵਾਲੇ ਘੁਮੰਡੇ ਨੰਬਰਦਾਰ ਵਰਗੇ ਵੀ ਕਰਦੇ ਕਿਸੇ ਚੀਜ਼ ਦੀ ਥੁੜ ਇਥੋਂ ਹੀ ਪੂਰੀ ਕਰਦੇ। ਗੁਰੂ ਘਰ ਦੇ ਮਕੱਦਮਾਂ ਕਰਨ ਸ਼ਹਿਰ ਨੂੰ ਜਾਣਾ ਤਾਂ ਖਰਚਾ ਵੀ ਗੁਰੂ ਘਰੋਂ ਹੀ ਲੈ ਜਾਣਾ। ਦੁਸ਼ਮਣਾਂ ਦੇ ਘਰੀਂ ਅੰਨ ਖਤਮ ਹੋ ਗਿਆ ਹੋਵੇ ਤਾਂ ਬੋਰੀਆਂ ਘਰੀਂ ਰਾਤ ਨੂੰ ਜਾ ਕੇ ਸਿਟਾ ਆਉਂਦੀਆਂ।

## ਗੁਰੂ ਘਰੋਂ ਤਨਖਾਹੀਏ

### ਤਨਖਾਹੀਆਂ ਨੂੰ ਬਖਸ਼ਾਉਣਾ

ਸਤਿਗੁਰਾਂ ਜਿਸ ਸਿੱਖ ਨੂੰ ਗੁੱਸੇ ਹੋ ਤਨਖਾਹੀਆ ਕਰਨਾ ਉਸ ਨੂੰ ਐਸੇ ਤਰੀਕੇ ਨਾਲ ਪ੍ਰੇਰਨਾ ਕਰਨੀ ਜਿਵੇਂ ਉਹ ਮਨੋਂ ਬਖਸ਼ਾਉਣ ਵਾਸਤੇ ਤਿਆਰ ਹੋ ਜਾਵੇ

ਤਾਂ ਆਪ ਹੀ ਜਾ ਕੇ ਸਤਿਗੁਰਾਂ ਪਾਸ ਅਰਜ ਕਰ ਦੇਣੀ। ਜਿੰਨਾ ਚਿਰ ਉਸ ਨਾ ਮੰਨਣਾ, ਪਾਸ ਰੱਖ ਕੇ ਦੁੱਧ ਘਿਓ ਛਕਾਈ ਜਾਣਾ। ਉਸਨੂੰ ਦੱਸਣਾ ਕਿ ਗੁਰੂ ਦੀ ਸੱਚੀ ਕ੍ਰਿਪਾ ਉਸ ਉਪਰ ਹੁੰਦੀ ਹੈ ਜਿਸ ਨੂੰ ਝਿੜਕਦੇ ਹਨ। ਬਖਸ਼ ਮੰਗਣ ਵਾਲੇ ਦੇ ਪਿਛਲੇ ਜਨਮਾਂ ਦੇ ਪਾਪਾ ਕੀਤੇ ਬਖਸ਼ੇ ਜਾਂਦੇ ਹਨ। ਸਗੋਂ ਜਿਸਦੀ ਵਡਿਆਈ ਕਰਨ ਉਸ ਵਿਚ ਹਉਮੈਂ ਆ ਜਾਂਦੀ। ਪਰਮਾਰਥ ਦੀ ਤਰੱਕੀ ਰੁਕ ਜਾਂਦੀ ਹੈ।

ਜਵਾਨ ਲੜਕੇ ਲੜਕੀਆਂ ਨਵੇਂ ਵਿਆਹਤ ਵਹੁਟੀਆਂ ਅਲੜ ਆਪਸ ਵਿਚ ਰੁੱਸੇ ਹੋਇਆਂ ਦੀ ਸੁਲਾਹ ਕਰਵਾਣੀ। ਪਾਸ ਸੱਦ ਕੇ ਪ੍ਰਸਾਦਾ ਘਿਓ ਦੁੱਧ ਛਕਾਉਣਾ, ਫਿਰ ਘਰੀਂ ਭੇਜ ਦੇਣਾ। ਲਾਲ ਮਿਰਚ ਖਾਣ ਦੇ ਜਾਂ ਲੰਗਰ ਵਿਚ ਪਾਉਣ ਦੇ ਬਹੁਤ ਵਿਰੁੱਧ ਸਨ। ਮਾਈਆਂ ਨੂੰ ਕਈ ਤਰ੍ਹਾਂ ਦੀ ਸਿਖਿਆ ਕਿ ਬੱਚਿਆਂ ਨੂੰ ਲੰਮੇ ਪੈ ਕੇ ਦੁੱਧ ਦੇਣਾ ਬੱਚਿਆਂ ਦੇ ਕੰਨ ਵਗਣੇ ਸ਼ੁਰੂ ਹੋ ਜਾਂਦੇ ਹਨ।

**ਗਰਮੀ ਰੁੱਤ ਨੂੰ ਸ਼ਰਦਾਈ**

ਗਰਮੀਆਂ ਦੇ ਮੌਸਮ ਵਿਚ ਮੇਲਿਆਂ ਤੇ ਸ਼ਰਦਾਈਆਂ ਦੇ ਕੜਾਹੇ ਭਰੇ ਰਹਿਣੇ। ਸਿੱਖ ਸੰਗਤਾਂ ਦੂਰੋਂ ਤੁਰ ਕੇ ਪੈਦਲ ਆਉਂਦੀਆਂ। ਇਕ ਇਕ ਦਿਨ ਦੇ ਭੁੱਖੇ ਪਿਆਸੇ ਥੱਕੇ ਆਉਣਾ। ਆਇਆਂ ਨੂੰ ਹਰ ਚੀਜ਼ ਤਿਆਰ ਮਿਲਣੀ। ਕਈ ਸਿੱਖ ਮਾਤਾ ਜੀ ਦੀ ਸੇਵਾ ਤੋਂ ਪ੍ਰਭਾਵਤ ਹੋ ਕੇ ਨਾਮਧਾਰੀ ਬਣ ਜਾਂਦੇ ਸਨ। ਮੇਲੇ ਦੀ ਸਮਾਪਤੀ ਤੋਂ ਵਾਪਸ ਘਰਾਂ ਨੂੰ ਜਾਂਦਿਆਂ ਖੰਡ, ਸ਼ਕਰ ਦੇ ਬੁੱਕ ਭਰ ਭਰ ਕੇ ਦੇ ਦੇਣੇ ਕਿ ਰਸਤੇ ਵਿਚ ਪਿਆਸ ਲੱਗੂ ਜਲ ਪਾਣੀ ਛਕ ਲੈਣਾ।

**ਪੁੰਨ ਕੀਤੇ ਧੰਨ ਵਧਦਾ**

ਜਿਹੜੇ ਸੇਵਾਦਾਰ ਆਇਆਂ ਸਿੱਖਾਂ ਨੂੰ ਫਿੱਕਾ ਨੂੰ ਫਿੱਕਾ ਕੌੜਾ ਬੋਲਦੇ ਮਾਤਾ ਜੀ ਉਨ੍ਹਾਂ ਨੂੰ ਚੰਡਾਲ ਕਹਿੰਦੇ ਸਗੋਂ ਸੇਵਾਦਾਰਾਂ ਨੂੰ ਕਹਿਣਾ ਖੁੱਲ੍ਹਾ ਜਿੰਨਾ ਵਰਤੋਗੇ ਗੁਰੂ ਘਰ ਦਾ ਵਾਧਾ ਹੋਏਗਾ। ਸੰਕੋਚ ਕਰੋਗੇ ਘਾਟਾ ਪਏਗਾ। ਪੁੰਨ ਦਾਨ ਕੀਤਿਆਂ ਧੰਨ ਨਹੀਂ ਘਟਦਾ। ਧੰਨ ਕੁਚਾਲ ਚਲਣ ਤੇ ਘਟਦਾ ਹੈ। ਗੁਰੂ ਘਰ ਸਾਰਿਆਂ ਦਾ ਸਾਂਝਾ ਹੈ। ਨਿੰਦਕਾਂ ਦਾ ਭਲਾ ਗੁਰੂ ਘਰ ਵਿਚੋਂ ਕੁਝ ਖਾਣਗੇ ਤਾਂ ਹੋਵੇਗਾ।

**ਘੋੜੇ ਵਾਸਤੇ ਮਾਇਆ ਸਾਂਈਂ ਲੋਕ ਦੇ ਗਿਆ।**

ਮੁਕਤਸਰ ਗਿਆਂ ਸਤਿਗੁਰਾਂ ਨੂੰ ਇਕ ਘੋੜਾ ਖਰੀਦਣ ਵਾਸਤੇ ਰੁਪਈਆ ਦੀ ਲੋੜ ਪਈ। ਮਾਤਾ ਜੀ ਨੇ ਕਿਹਾ ਰੁਪਏ ਸਤਿਗੁਰ ਆਪੇ ਭੇਜੇਗਾ। ਤਾਂ ਉਸੇ ਵੇਲੇ ਇਕ ਲੰਗੋਟੀ ਵਾਲਾ ਸਾਂਈਂ ਲੋਕ ਆਇਆ। ਘੋੜੇ ਦੇ ਮੁੱਲ ਦੇ ਰੁਪਏ ਦੇ

ਕੇ ਮੱਥਾ ਟੇਕ ਕੇ ਤੁਰਦਾ ਹੋਇਆ। ਉਨੇ ਹੀ ਰੁਪਈਆ ਦੀਆਂ ਮੁਹਰਾਂ ਸਨ। ਉਹ ਸਾਈਂ ਲੋਕ ਕੌਣ ਸੀ। ਸਤਿਗੁਰ ਜਾਨਣ। ਸੋ ਮਾਤਾ ਜੀ ਦੀ ਸਿਫਤ ਅਸੀਂ ਕਿਤਨੀ ਕੁ ਕੀਤੀ, ਕਿਤਨੀ ਬਾਕੀ ਰਹੀ, ਕੁਝ ਨਹੀਂ ਜਾਣ ਸਕਦੇ। ਜਿੰਨੀ ਸੇਵਾ ਦਾ ਸਤਿਗੁਰਾਂ ਵਲੋਂ ਹੁਕਮ ਸੀ, ਕਰ ਗਏ। ਮਾਤਾ ਜੀਵਨ ਜੀ ਜਗਤ ਮਾਤਾ ਦੇ ਵਰ ਨੂੰ ਸਫਲ ਕਰ ਗਏ। ਸਾਨੂੰ ਜੀਵਨ ਜਾਚ ਸਿਖਾ ਗਏ।

ਸੰਗਤ ਨੇ ਸਤਿਗੁਰਾਂ ਪਾਸ ਮਾਤਾ ਜੀ ਦੀ ਹੋਰ ਉਮਰ ਵਾਸਤੇ ਅਰਜ ਕੀਤੀ-ਇਨਾਂ ਦੀ ਸਾਨੂੰ ਅਜੇ ਹੋਰ ਹੋਰ ਲੋੜ ਹੈ ਤਾਂ ਸਤਿਗੁਰਾਂ ਕਿਹਾ-ਕਿ ਔਣ ਵਾਲੇ ਸਮੇਂ ਤੋਂ ਜੋ ਪਹਲਾਂ ਚੜ ਜਾਇਗਾ ਸਤਿਗੁਰਾਂ ਦੀ ਦਰਗਾਹ ਵਿਚ ਪਹੁੰਚ ਜਾਇਗਾ-ਸੋ ਹੁਣ ਇਹਨਾਂ ਦਾ ਜਾਣਾ ਹੀ ਠੀਕ ਹੈ। ਸੋ ਆਪ ਦੇ ਜੀਵਨ ਦਾ ਸਤਿਗੁਰਾਂ ਵਲੋ ਹੁਕਮ ਸੀ ਪੂਰਾ ਕਰ ਗਏ॥

## (੧੪) ਮਾਈ ਦਾਨੀ

### (ਛੇਹਰਟਾ ਨੌਕਰ (ਅੰਮ੍ਰਿਤਸਰ)

ਮਾਤਾ ਦਾਨੀ ਨਾਮ ਦੀ ਦਾਨੀ ਹੀ ਨਹੀਂ ਸੀ। ਬਾਹਰੋਂ ਵੀ ਦਾਨੀ ਤੇ ਅੰਦਰੋਂ ਵੀ ਦਾਨੀ, ਗਿਯਾਨ ਦੀ ਦਾਨੀ, ਮਸਤਾਨੀ, ਅਵਸਥਾ ਦੀ ਮਾਲਕ, ਮਸਤਾਨੀ, ਮਾਤਾ ਦਾਨੀ।

ਬ੍ਰਹਮ ਗਿਯਾਨ ਦੀ ਅਵਸਥਾ ਵਾਲੀ ਦਾਨੀ ਸੀ। ਬਿਰਧ ਅਵਸਥਾ ਵਿਚ ਪਤੀ ਛਡਾਈ ਕਰ ਚੁੱਕੇ ਸਨ। ਇਕੋ ਇਕਲੌਤੇ ਪੁੱਤਰ ਦੇ ਹੌਸਲੇ ਨਾਲ ਦੁਨਿਆਵੀ ਤੌਰ ਤੇ ਅਤੇ ਅੰਦਰ ਸਤਿਗੁਰ ਦਾ ਹੱਥ ਹਰ ਦਮ ਅੰਗ ਸੰਗ ਸਹਾਇਕ ਸੀ। ਝੂਠੇ ਧੰਨ ਦਾ ਤਿਆਗ ਅਤੇ ਨਾਮ ਧੰਨ ਦੇ ਭੰਡਾਰ ਅਤੇ ਸਤਿਗੁਰ ਦੇ ਦਰਸ਼ਨ ਦੇ ਵੈਰਾਗ ਨੇ ਗਿਯਾਨ ਰੂਪੀ ਚਿਰਾਗ ਜਗਾ ਦਿਤਾ ਸੀ। ਇਹੋ ਜਿਹੇ ਭਗਤਾਂ ਦੀ ਪ੍ਰੀਖਿਆ ਦਾ ਨਾਟਕ ਜਗਿਆਸੂਆਂ ਵਾਸਤੇ ਚਾਨਣ ਮੁਨਾਰੇ ਦਾ ਕੰਮ ਦਿੰਦਾ ਹੈ। ਮਗਰ ਦੂਜੇ ਪਾਸੇ (ਭਗਤਾਂ ਤੇ ਸੰਸਾਰੀਆਂ ਜੋੜ ਕਦੇ ਨਾ ਆਇਆ) :

*ਕਰਤਾ ਆਪ ਅਭੁੱਲ ਹੈ ਨਾ ਭੁਲੇ ਕਿਸੇ ਦਾ ਭੁਲਾਇਆ।*

ਜਰ ਜੋਰੂ ਜਮੀਨ ਤੋਂ ਹੀ ਤਿੰਨੇ ਤਾਪ, ਆਧਿ, ਬਿਆਧਿ, ਉਪਾਧਿ ਪੈਦਾ ਹੁੰਦੇ। ਹਨ। ਮਾਇਆ ਦਾ ਲੋਭੀ ਅੰਨ੍ਹਾਂ ਬੋਲਾ ਹੋ ਕੇ ਪਾਪ ਕਰਦਾ ਹੈ ਅਤੇ ਇਸ ਭੁਲੇਖੇ ਵਿਚ ਫਸਿਆ ਹੁੰਦਾ ਹੈ ਕਿ ਮੈਂ ਕਿਵੇਂ ਕਰ ਕੇ ਵੀ ਧੰਨ ਹਾਸਲ ਕਰ ਲਵਾਂ। ਆਪਣੇ ਮਰਨ ਦਾ ਉਸ ਨੂੰ ਚੇਤਾ ਹੀ ਨਹੀਂ ਹੁੰਦਾ।

ਜਿਮੀਦਾਰਾਂ ਨੂੰ ਸਭ ਤੋਂ ਜਿਆਦਾ ਪਿਆਰੀ ਜ਼ਮੀਨ ਹੁੰਦੀ ਹੈ। ਸਰੀਕਾਂ ਨੂੰ ਪਤਾ ਸੀ ਇਸ ਮਾਈ ਦੇ ਲਾਲ ਨੂੰ ਖਤਮ ਕਰ ਦੇਈਏ ਤਾਂ ਇਸ ਦੇ ਹਿਸੇ ਦੀ ਜ਼ਮੀਨ ਫਿਰ ਸਾਡੀ ਹੀ ਹੈ। ਬਸ ਮਾਈ ਦੇ ਪੁੱਤਰ ਨੂੰ ਜ਼ਮੀਨ ਸਾਂਭਣ ਦੇ ਲਾਲਚ ਖਤਮ ਕਰ ਦਿੱਤਾ ਗਿਆ। ਮਗਰ ਮਾਈ ਗੁਰੂ ਵਾਲੀ ਸੀ :—

*ਗੁਰ ਲਾਗਾ ਤਬ ਜਾਨੀਐ ਮਿਟੈ ਮੋਹ ਤਨ ਤਾਪ।*

*ਹਰਖ ਸੋਗ ਦਾਝਹ ਨਹੀਂ ਤਬ ਹਰ ਆਪੇ ਆਪ।*

*ਮੋਹ ਦੇ ਜਾਲ ਨੂੰ ਮਾਈ ਸੁਪਨਾ ਜਾਣਦੀ ਸੀ ਅਤੇ*

*ਨਾਂ ਕੋ ਵੈਰੀ ਨਾਹੀਂ ਬਿਗਾਨਾ ਸਗਲ ਸੰਗ ਹਮਕੋ ਬਣ ਆਈ*

ਵਾਲੀ ਬ੍ਰਹਮਗਿਆਨ ਦੀ ਅਵਸਥਾ ਪ੍ਰਾਪਤ ਹੋ ਚੁਕੀ ਸੀ। ਇਕ ਹਾ ਦਾ ਨਾਅਰਾ ਵੀ ਨਹੀਂ ਅਤੇ ਨਾਹੀ ਕਿਸੇ ਨੂੰ ਦੁਰਸੀਸ ਦਿੱਤੀ। ਨਾਹੀਂ ਰੱਬ ਨੂੰ ਨਾਹੀ ਸਤਿਗੁਰੂ ਨੂੰ ਮਿਹਣਾ ਤਾਹਨਾ ਮਾਰਿਆ। ਕਦੇ ਸਾਡੇ ਉਪਰ ਐਸਾ ਸਮਾਂ ਆਵੇ ਤਾਂ ਸਾਡੀ ਸ਼ਰਧਾ ਵੀ ਡੋਲ ਜਾਂਦੀ ਹੈ। ਜੋ ਸੱਜਣ ਅਫਸੋਸ ਵਾਸਤੇ ਆਏ। ਹਾਂ ਭਾਈ ਇਸ ਦੀ ਉਮਰ ਹੀ ਇਤਨੀ ਸੀ ਮੇਰੇ ਨਾਲੋਂ ਇਸਦਾ ਲੇਖਾ ਪੂਰਾ ਹੋ ਗਿਆ ਸੀ। ਅਰਦਾਸ ਕਰੋ। ਇਸ ਬੱਚੇ ਦੀ ਆਤਮਾ ਦੇ ਰਾਖੇ ਸਤਿਗੁਰ ਹੋਣ ਆਪਣੇ ਚਰਨਾਂ ਵਿਚ ਨਿਵਾਸ ਦੇਣ।

ਪਾਠ ਅਰੰਭ ਕਰਵਾਇਆ, ਭੋਗਪੁਰ ਮਾਰਨ ਵਾਲੇ ਸਰੀਕਾਂ ਨੂੰ ਵੀ ਸੱਦਾ ਪੱਤਰ ਦਿੱਤਾ। ਉਹ ਅੰਦਰੋਂ ਡਰਨ। ਪਿੰਡ ਵਿਚ ਪਤਾ ਤਾਂ ਲੱਗ ਗਿਆ ਸੀ। ਮਾਈ ਕਿਸੇ ਪਾਸ ਵੀ ਜ਼ਿਕਰ ਨਹੀਂ ਕੀਤਾ। ਥਾਨੇ ਰਿਪੋਟ ਤਾਂ ਹੋ ਚੁੱਕੀ ਸੀ। ਥਾਨੇਦਾਰ ਨੇ ਆ ਕੇ ਮਾਈ ਦੇ ਬਿਆਨ ਲਏ ਕਿ ਮਾਈ ਤੈਨੂੰ ਕਿਸੇ ਪੁਰ ਸ਼ਕ ਹੈ ? ਤੇਰਾ ਪੁੱਤਰ ਕਿਸੇ ਦੇ ਮਾਰਿਆਂ ਮਰਿਆ ਹੈ ਬੀਮਾਰੀ ਨਾਲ ਨਹੀਂ। ਮਾਈ ਬੱਚਾ ਇਹ ਠੀਕ ਹੈ ਤੇਰੀ ਵੀ ਨੌਕਰੀ ਹੈ ਤੂੰ ਆਪਣਾ ਫਰਜ ਪੂਰਾ ਕਰਨ ਆਇਆ ਹੈਂ ਮਗਰ ਕਿਸੇ ਨੂੰ ਨਾਂ ਕੋਈ ਮਾਰ ਸਕਦਾ ਹੈ ਨਾਂ ਜਿਵਾ ਸਕਦਾ ਹੈ। ਮੇਰੇ ਪੁੱਤਰ ਦੀ ਉਮਰ ਏਨੀ ਸੀ ਪੂਰੀ ਹੋ ਗਈ। ਅਕਾਲ ਪੁਰਖ ਦੇ ਹੁਕਮ ਵਿਚ ਕਾਲ ਹੈ। ਮੈਨੂੰ ਕਿਸੇ ਉਪਰ ਸ਼ਕ ਨਹੀਂ। ਨਾਂ ਹੀ ਸ਼ਿਕਾਇਤ ਹੈ ਤੂੰ ਬੱਚਾ ਜੀ ਸਦਕੇ ਮੇਰੇ ਘਰ ਆਇਆ ਜਲ ਪਾਣੀ ਛਕ ਜੋ ਰੁੱਖਾ ਮਿੱਸਾ ਮੇਰੇ ਘਰ ਹੈ।

ਮਾਈ ਦੇ ਏਡੇ ਵੱਡੇ ਜਿਗਰੇ ਅਤੇ ਮੋਹ ਦੇ ਤਿਆਗੀ ਸੁਭਾ ਨੂੰ ਦੇਖ ਸੁਣ ਕੇ ਥਾਣੇਦਾਰ ਅਤੇ ਨੱਗਰ ਦੇ ਸਿਆਣੇ ਸੱਜਣ ਹੈਰਾਨ ਸਨ। ਕਈ ਤਾਂ ਧਰਮੀ ਬੰਦੇ ਵੀ ਚਾਹੁੰਦੇ ਹੋਣਗੇ ਕਿ ਪਾਪੀ ਨੂੰ ਪਾਪ ਦਾ ਫਲ ਜਰੂਰ ਮਿਲਣਾ ਚਾਹੀਦਾ ਹੈ। ਮਾਈ ਦੇ ਦੁਬਾਰਾ ਬਿਆਨ ਵੀ ਇਹੋ ਸਨ ਕਿ ਬੱਚਾ ਮੇਰਾ ਕੋਈ ਸਰੀਕ

ਦੁਸ਼ਮਣ ਨਹੀਂ। ਤੁਸਾਂ ਨੂੰ ਕਿਸੇ ਗਲਤ ਰਿਪੋਟ ਦਿੱਤੀ ਹੈ।

ਥਾਣੇਦਾਰ–ਮਾਈ ਧੰਨ ਹੈ ਤੂੰ ਅਤੇ ਧੰਨ ਤੇਰਾ ਗੁਰੂ। ਕਿਸੇ ਵਕਤ ਸਾਨੂੰ ਵੀ ਉਸਦੇ ਚਰਨੀ ਲਾਓ। ਇਹ ਕਹਿ ਕੇ ਥਾਣੇਦਾਰ ਨੇ ਮਾਈ ਨੂੰ ਨਮਸਕਾਰ ਕੀਤੀ ਤੇ ਵਿਦਾ ਹੋਇਆ।

ਮਾਰਨ ਵਾਲੇ ਲੜਕੇ ਦੇ ਕਾਤਲ ਭਾਈਆਂ ਵੀ ਸਭ ਕੁਝ ਸੁਣ ਲਿਆ। ਜ਼ੁਬਾਨ ਤੋਂ ਕੁਝ ਦੱਸ ਨਹੀਂ ਸਕਦੇ। ਅੰਦਰੋਂ ਪਛਤਾਉਂਦੇ ਸਨ ਉਹ ਵਕਤ ਹੱਥ ਨਹੀਂ ਆਉਂਦਾ। ਸਾਰਿਆਂ ਦੇ ਹਿਰਦੇ ਵੈਰਾਗੀ ਹੋ ਗਏ ਅਤੇ ਗੁਰੂ ਘਰ ਦੇ ਸ਼ਰਧਾਲੂ ਬਣ ਗਏ। ਮੰਨ ਗਏ ਕਿ ਮਾਈ ਕੋਈ ਅਵਤਾਰੀ ਜੀਵ ਹੈ।

ਬੁਢਾਪੇ ਕਾਰਣ ਮਾਈ ਦਾ ਸਰੀਰ ਕਮਜ਼ੋਰ ਹੋ ਗਿਆ। ਦਰਿਆ ਘਰੋਂ ਦੂਰ ਹੋਣ ਕਰਕੇ ਇਸ਼ਨਾਨ ਵਾਸਤੇ ਆਉਣਾ ਜਾਣਾ ਮੁਸ਼ਕਲ ਹੋ ਗਿਆ।

ਇਕ ਦਿਨ ਦਰਿਆ ਪੁਰ ਆਇਆਂ ਮੂੰਹੋਂ ਬਚਨ ਨਿਕਲ ਗਿਆ ਕਿ ਬੱਚਾ ਤੂੰ ਜੇ ਕੁਝ ਮੇਰੇ ਘਰ ਦੇ ਨੇੜੇ ਆ ਜਾਵੇ ਤਾਂ ਮੈਨੂੰ ਔਖੀ ਨਾ ਹੋਣਾ ਪਵੇ। ਇਸ ਦਿਨ ਤੋਂ ਬਾਅਦ ਦਰਿਆ ਦਾ ਵਹਿਣਾ ਪਿੰਡ ਵੱਲ ਨੂੰ ਵਧਣਾ ਸ਼ੁਰੂ ਹੋ ਗਿਆ ਪੌਣ ਪਾਣੀ ਮੇਰੇ ਸਤਿਗੁਰ ਦੇ ਹੁਕਮ ਵਿਚ ਅਤੇ ਸਤਿਗੁਰ ਭਗਤਾਂ ਦੇ ਵੱਸ ਵਿਚ॥

ਹਰ ਜੀ ਬਸੇ ਸਾਧ ਕੀ ਰਸਨਾ

ਇਥੋਂ ਤਕ ਕਿ ਦਰਿਆ ਦਾ ਪਾਣੀ ਪਿੰਡ ਦੀਆਂ ਕੰਧਾਂ ਨਾਲ ਆ ਟਕਰਿਆ। ਹੋਰ ਵੀ ਮਾਈ ਦੇ ਘਰ ਵਲ ਨੂੰ ਵਧੀ ਜਾਵੇ।

ਪਿੰਡ ਦੇ ਸਿਆਣਿਆਂ ਕੁਝ ਵਿਚਾਰ ਕੀਤੀ ਕਿ ਉਪਰਾਲਾ ਕੀਤਾ ਜਾਵੇ। ਇਕ ਸੱਜਣ ਨੇ ਇਹ ਮਾਈ ਦੇ ਬਚਨ ਕੰਨੀ ਸੁਣੇ ਸਨ। ਉਸ ਕਿਹਾ ਕਿ ਭਾਈ ਉਸ ਮਾਈ ਦੇ ਚਰਨੀਂ ਪਵੋ।

ਤਾਂ ਕੁਝ ਸੱਜਣਾ ਮਾਈ ਪਾਸ ਆ ਕੇ ਅਰਜ ਕੀਤਾ, ਮਾਈ ਕਿਹਾ ਅੱਛਾ ਭਾਈ ਪ੍ਰਸ਼ਾਦ ਕਰੋ ਆਪਾਂ ਸਾਰੇ ਵਰਨ ਦੇਵਤਾ ਪਾਸ ਅਰਜ ਕਰੀਏ। ਪ੍ਰਸਾਦ ਕਰਵਾ ਕੇ ਅਰਜ ਸਤਿਗੁਰਾਂ ਅਗੇ ਅਰਦਾਸ ਕੀਤੀ ਕਿ ਸਚੇ ਪਾਤ: ਇਸ ਜਲ ਦੇਵਤਾ ਨੂੰ ਕਹੋ ਕਿ ਬਸ ਇਥੇ ਹੀ ਰਹੇ ਮਤਾਂ ਕਿਸੇ ਗਰੀਬ ਦਾ ਘਰ ਢਾਵੇ। ਉਸੇ ਦਿਨ ਤੋਂ ਦਰਿਆ ਅਗੇ ਨਹੀਂ ਵਧਿਆ।

ਇਕ ਦਿਨ ਮਾਈ ਤੜਕੇ ਇਸਨਾਨ ਕਰ ਕੇ ਆਸਾ ਦੀ ਵਾਰ ਪਾਠ ਵਿਚ ਨਾਮ ਸਿਮਰਨ ਤੋਂ ਬਾਅਦ ਇਨ੍ਹਾਂ ਤੁਕਾਂ ਪੁਰ ਆ ਗਈ :–

**ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ,**

**ਏਤੇ ਚਾਨਣ ਹੋਦਿਆਂ ਗੁਰ ਬਿਨ ਘੋਰ ਅੰਧਾਰ।**

ਤਾਂ ਸਤਿ: ਪ੍ਰਤਾਪ ਸਿੰਘ ਜੀ ਦਾ ਆਤਮਾ ਸਰੂਪ ਦੇ ਸਾਖਸ਼ਾਤ ਦਰਸ਼ਨ ਹੋ ਗਏ। ਮਸਤਾਨੀ ਹੋ ਕੇ ਦਾਨੀ ਨਾ ਰਹਿ ਗਈ ਮਸਤੀ ਵੈਰਾਗ ਵਿਚ ਮਸਤਾਨੀ ਹੀ ਹੋ ਗਈ। ਸਰੀਰ ਦੀ ਸੁਧ ਨਾ ਰਹੀ :–

*ਸੁਧ ਕੀ ਨਾ ਸੁਧ ਰਹੀ,*

*ਬੁਧ ਕੀ ਨਾ ਬੁਧ ਰਹੀ,*

*ਮਤ ਮੈਂ ਨਾ ਮੱਤ ਹੈ।*

ਹਥੋਂ ਮਾਲਾ ਡਿਗੀ। ਆਪ ਵੀ ਸਰੀਰ ਕਰ ਕੇ ਮੰਜੇ ਤੋਂ ਥੱਲੇ ਡਿਗੀ। ਸਤਿਗੁਰਾਂ ਦੇ ਚਰਨ ਹੱਥ ਵਿਚ ਹਨ। ਸਰੀਰ ਕਰ ਕੇ ਚਰਨਾਂ ਵਿਚ ਲੇਟੀ ਜਾਂਦੀ ਹੈ। ਆਤਮਾ ਵਿਚ ਅੰਮ੍ਰਿਤ ਰਸ ਦੇ ਫੁਹਾਰੇ ਫੁੱਟ ਰਹੇ ਹਨ। ਉਹ ਅੰਮ੍ਰਿਤ ਜੋ ਤੀਸਰੀ ਪਾਤ: ਗੁ: ਅਮਰ ਦਾਸ ਜੀ ਨੂੰ ਮਿਲਿਆ ਸੀ ਗੁਰ ਦੇਹ ਧਾਰੀ ਗੁਰੂ ਦੀ ਸ਼ਰਨ ਤੋਂ ਬਾਅਦ ਅਤੇ ਇਹੋ ਤੁਕਾਂ ਬੀਬੀ ਅਮਰੋ ਪਾਸੋਂ ਗੁਰਬਾਣੀ ਦੀਆਂ ਸੁਣ ਕੇ ਗੁ: ਅੰਗਦ ਦੇਵ ਦੂਜੇ ਦੇਹ ਧਾਰੀ ਗੁਰੂ ਨਾਨਕ ਜੀ ਦੀ ਸ਼ਰਨ ਵਿਚ ਗਏ ਸਨ। ਫਿਰ ਇਹੋ ਅੰਮ੍ਰਿਤ ਜੋ

**ਨਾਨਕ ਅੰਮ੍ਰਿਤ ਮਨੈ ਮਾਹਿ ਪਾਈਐ ਗੁਰ ਵੀਚਾਰ**

ਲਿਖਿਆ ਹੈ, ਫਿਰ ਇਸ ਅੰਮ੍ਰਿਤ ਦੀ ਪ੍ਰਾਪਤੀ ਤੋਂ ਬਾਅਦ ਅਨੰਦਪੁਰ ਸਾਹਬ ਵਿਚ ਇਸੇ ਹੀ ਅੰਮ੍ਰਿਤ ਦੀ ਸਿਫਤ ਦਾ ਨਿਰਣਾ ਕਰਦੇ ਹਨ ਕਿ ਭਾਈ, ਇਹੋ ਅੰਮ੍ਰਿਤ, ਕਿਹੜਾ ਅੰਮ੍ਰਿਤ, ਕਿਥੋਂ ਮਿਲਦਾ ਇਹ ਅੰਮ੍ਰਿਤ

**ਸੁਰ ਨਰ ਮੁਨ ਜਨ ਅੰਮ੍ਰਿਤ ਖੋਜਦੇ ਸੁ ਅੰਮ੍ਰਿਤ ਗੁਰ ਤੇ ਪਾਇਆ।**

**ਪਾਇਆ ਅੰਮ੍ਰਿਤ ਗੁਰ ਕ੍ਰਿਪਾ ਕੀਨੀ, ਸੱਚਾ ਮਨ ਵਸਾਇਆ।**

ਸੋ ਆਦ ਤੋਂ ਸ੍ਰਿਸ਼ਟੀ ਦੀਆ ਦੇਹਾਂ ਦੀ ਰਚਨਾ ਤੋਂ ਲੈ ਕੇ ਹੁਣ ਤਕ ਅਤੇ ਜਦੋਂ ਤਕ ਰਚਨਾ ਰਹੇਗੀ ਇਹ ਵਿਧਾਨ ਮਰਯਾਦਾ, ਅਸੂਲ ਅਟੱਲ ਰਹੇਗਾ। ਕੀ ਦੇਹਧਾਰੀ ਮਹਾਂਪੁਰਸ਼ਾਂ ਦੀ ਉਚਾਰਨ ਕੀਤੀ ਗੁਰਬਾਣੀ, ਸੰਤ, ਭਗਤ ਬਾਣੀ ਇਸ ਨਾਮੰ ਦੀ, ਇਸ ਅੰਮ੍ਰਿਤ ਦੀ ਸਿਫਤ ਦੱਸੇਗੀ ਅਤੇ ਦੱਸ ਪਾਏਗੀ ਕਿਥੋਂ ਮਿਲਦਾ ਨਾਮ ਅੰਮ੍ਰਿਤ ਲੱਭਣ ਦਾ ਉਤਸ਼ਾਹ, ਮੰਗ, ਫੁਰਨਾ ਪੈਦਾ ਕਰੇਗੀ। ਫਿਰ ਇਸ ਨਾਮ ਨੂੰ ਵਸਾਰੀ ਬੈਠੇ ਜੀਵ ਨੂੰ ਇਸ ਅੰਮ੍ਰਿਤ ਦੀ ਪ੍ਰਾਪਤੀ ਵਾਸਤੇ ਅਰਦਾਸ ਕਰਨੀ ਹੋਵੇਗੀ। ਅਰਦਾਸ ਅਕਾਲ ਪੁਰਖ ਦੇ ਚਰਨਾਂ ਵਿਚ ਪਹੁੰਚੇਗੀ। ਉਹ

ਅਰਦਾਸ ਪੁਕਾਰ ਸੁਣ ਕੇ ਅਕਾਲ ਪੁਰਖ ਤੁਸਾਂ ਨੂੰ ਉਸ ਮੌਕੇ ਤੇ ਜੋ ਦੇਹਧਾਰੀ ਸਤਿਗੁਰੂ ਇਸ ਅੰਮ੍ਰਿਤ ਨਾਮ ਦੇ ਖਜ਼ਾਨੇ ਦਾ ਮਾਲਕ ਹੋਵੇਗਾ। ਉਸ ਦੇ ਪਾਸ ਇਸ ਖਜ਼ਾਨੇ ਦੀ ਕੁੰਜੀ ਹੋਵੇਗੀ। ਉਸ ਦੇ ਪਾਸੋਂ ਉਸ ਦੇ ਹਿਰਦੇ ਦੀ ਆਸ਼ੀਰਵਾਦ ਇਸ ਪਿਆਸੇ ਜਗਿਆਸੂ ਨੂੰ ਅੰਮ੍ਰਿਤ ਦੀ ਪ੍ਰਾਪਤੀ ਕਰ ਦਏਗੀ।

ਗੁਰਬਾਣੀ ਇਸ ਨਾਮ ਅੰਮ੍ਰਿਤ ਦੀ ਸਿਫਤ ਅਤੇ ਪ੍ਰੇਰਨਾ ਦਿੰਦੀ ਹੈ। ਕਿਸੇ ਚੀਜ਼ ਦਾ ਨਕਸ਼ਾ ਜਾਂ ਉਸਦੀ ਵਿਆਖਿਆ ਉਹ ਚੀਜ਼ ਨਹੀਂ ਹੁੰਦੀ। ਉਸ ਚੀਜ਼ ਦੀ ਵਿਆਖਿਆ (Delination) ਸੁਣ ਕੇ ਤੁਸੀਂ ਉਹ ਦੁਕਾਨ ਟੋਲੋਗੇ। ਉਥੋਂ ਤੁਸੀਂ ਪਸੰਦ ਕਰ ਕੇ ਉਸ ਚੀਜ਼ ਦਾ ਮੁੱਲ ਦੇ ਕੇ ਚੀਜ਼ ਖਰੀਦੋਗੇ ਤੇ ਵਰਤੋਗੇ। ਇਸੇ ਮਰਯਾਦਾ ਅਨੁਸਾਰ ਸਭ ਤੋਂ ਪਹਿਲਾਂ ਸਤਿਸੰਗ, ਗੁਰਬਾਣੀ ਪਾਠ ਪੂਜਾ, ਸੇਵਾ ਦੀ ਲੋੜ ਹੈ। ਉਸ ਤੋਂ ਬਾਅਦ ਪੂਰਨ ਦੇਹਧਾਰੀ ਸਤਿਗੁਰੂ ਜਿਸ ਵਿਚ ਉਹ ਅੰਮ੍ਰਿਤ ਦੇ ਤੇਲ ਦੀ ਜੋਤ ਜਗਦੀ ਹੋਏਗੀ। ਭਾਲ ਕੇ ਸ਼ਰਣ ਲੈਣੀ ਪਏਗੀ। ਉਹ ਮਰਯਾਦਾ ਦੀ ਜੁਗਤੀ ਨਾਲ ਨਾਮ ਅੰਮ੍ਰਿਤ ਦੀ ਦਾਤ ਦੇ ਕੇ ਜੋਤ ਜਗਾ ਦਏਗਾ। ਅਗਰ ਅਸੀਂ ਇਸ ਅਸੂਲ ਨੂੰ ਨਹੀਂ ਸਮਝਦੇ ਤਾਂ ਸਾਡੀ ਕਿਸਮਤ ਵਿਚ ਅਜੇ ਫਰਕ ਹੈ।

ਸੋ ਆਓ ਮਾਤਾ ਦਾਨੀ ਜੀ ਸਤਿ: ਪ੍ਰਤਾਪ ਸਿੰਘ ਜੀ ਦੇ ਚਰਨਾਂ ਨਾਲ ਲਿਪਟੇ ਉਸ ਅੰਮ੍ਰਿਤ ਦੇ ਸਰੋਵਰ ਵਿਚ ਬਦੇਹ ਹੋਏ ਪਏ ਹਨ ਉਹਨਾਂ ਦੀ ਸਾਰ ਲਈਏ। ਪਤਾ ਨਹੀਂ ਕਿੰਨਾ ਚਿਰ ਇਸ ਅਵਸਥਾ ਵਿਚ ਪਏ ਰਹੇ ਹੋਣਗੇ ਕਿਉਂਕਿ ਉਸ ਅਵਸਥਾ ਵਿਚ ਸਮਾਂ, ਦੁੱਖ, ਸੁੱਖ, ਭੁੱਖ, ਨੀਂਦ, ਆਲਸ, ਉਸਨ (ਗਰਮੀ), ਸੀਤ (ਠੰਡੀ) ਨਹੀਂ ਹੈ। ਗੁਆਂਢ ਪਤਾ ਲੱਗਾ। ਦੋ ਬੀਬੀਆਂ ਆ ਕੇ ਮਾਈ ਨੂੰ ਸੰਭਾਲਿਆ, ਚੁੱਕਿਆ, ਮੰਜੇ ਪੁਰ ਪਾਇਆ। ਮਗਰ ਮਾਈ ਨੇ ਅਜੇ ਤਕ ਸਤਿਗੁਰ ਦੇ ਚਰਨ ਨਹੀਂ ਛੱਡੇ। ਪਾਤ: ਵੀ ਉਧਰ ਸਰਗੋਧੇ ਘੋੜੇ ਖਰੀਦਣ ਗਿਆਂ ਦੇ ਚਰਨ ਅਤੇ ਚਰਨਾਂ ਨਾਲ ਹੀ (ਕਾਰ ਗੱਡੀ) ਅਤੇ ਕਾਰ ਦਾ ਇੰਜਨ ਵੀ ਰੁਕ ਗਿਆ। ਉਹ ਤਾਰ ਮਾਈ ਦੀ ਬਿਨ ਤਾਰੋਂ ਬਿਨ ਖੰਭੇ ਮਿਲਦੀ ਜਾ ਪਿਆਰੇ ਨੂੰ—

ਉਹ ਪਿਆਰ ਦੀ ਜ਼ਬਰਦਸਤ ਕਰੰਟ ਆਤਮਕ ਸ਼ਕਤੀ ਵਾਲੀ ਤਾਰ ਨੇ ਸਤਿਗੁਰਾਂ ਦੇ ਸਾਰੇ ਪ੍ਰੋਗਰਾਮ ਫੇਲ ਕਰ ਦਿਤੇ। ਇਧਰ ਮਾਈ ਦੀਆਂ ਕੂਕਾਂ ਉਧਰ ਹਿਰਦਾ ਸਤਿਗੁਰ ਪ੍ਰਤਾਪ ਸਿੰਘ ਜੀ ਦਾ ਫਿਰ ਇਹ ਵਾਇਰਲੈਸ ਸਟੇਸ਼ਨ ਏਨੀ ਵੱਡੀ ਪਾਵਰ ਵਾਲਾ। ਪਾਤਸ਼ਾਹ ਨੇ ਸਾਰੇ ਕੰਮ ਬੰਦ ਕਰਨ ਦਾ ਹੁਕਮ ਫਿਰ ਦੂਜਾ ਹੁਕਮ ਹੋਇਆ ਸੱਚੇ ਪਾਤਸ਼ਾਹ ਦੇ ਵਜ਼ੀਰ ਭਾਈ ਵਜ਼ੀਰ ਸਿੰਘ ਨੂੰ ਕਿ ਭਾਈ ਜੀ ਸੰ: ਲਾਲ ਸਿੰਘ (ਕਾਰ ਡਰਾਈਵਰ ਨਿਜੀ ਸੇਵਕ) ਨੂੰ ਕਹੋ ਦੋ ਸੌ ਮੀਲ ਜਾਣ ਜੋਗਾ ਗੱਡੀ ਵਿਚ ਤੇਲ ਪਾ ਲਵੇ। ਕੌਣ ਜਾਣੇ ਤੇ ਕੌਣ ਪੁੱਛੇ। ਕਿਥੇ

ਜਾਣਾ ਕੀ ਗੱਲ ਹੈ ਸੱਤ ਬਚਨ ਪਾਤਸ਼ਾਹ।

ਆਸਾ ਦੀ ਵਾਰ ਦੇ ਭੋਗ ਤੋਂ ਬਾਅਦ ਜਲਦੀ ਜਲ ਪਾਣੀ ਛਕਿਆ। ਅਰਦਾਸਾ ਹੋਇਆ, ਕਾਰ ਵਿਚ ਬੈਠੇ, ਗੱਡੀ ਸਟਾਰਟ ਹੋਈ, ਹੁਕਮ ਹੋਇਆ ਅੰਮ੍ਰਿਤਸਰ ਵੱਲ ਗੱਡੀ ਮੋੜੋ। ਜੈਕਾਰਾ ਛੱਡਿਆ, ਗੱਡੀ ਚਲੀ। ਸਰਗੋਧੇ ਦੀ ਸੰਗਤ ਵਿਚਾਰੀਦੀ ਕਿ ਪਾਤਸ਼ਾਹ ਦੇ ਪ੍ਰੋਗਰਾਮ ਦਾ ਦੁਨਿਆਵੀ ਜੀਵ ਕੀ ਸਮਝਣ। ਬਾਅਦ ਵਿਚ ਭੇਤ ਖੁਲੇਗਾ ਕਿਧਰੋਂ ਤਾਰ ਆ ਗਈ ਜੋ ਘੋੜਿਆਂ ਦੀ ਨੀਲਾਮੀ ਵਿਚੇ ਰਹਿ ਗਈ। ਗੱਡੀ ਸਰਗੋਧੇ ਤੋਂ ਚਨਿਓਟ, ਪਿੰਡੀ, ਭੱਟੀਆਂ, ਸ਼ੇਖੂਪੁਰਾ, ਲਾਹੌਰ ਹੁੰਦੀ ਹੋਈ ਅੰਮ੍ਰਿਤਸਰ ਪੁੱਜੀ।

ਇਧਰ ਮਾਈ ਦਾਨੀ ਦੀਆਂ ਨਬਜ਼ਾਂ ਵੇਖ ਮਾਈਆਂ ਬੀਬੀਆਂ ਸਮਝ ਗਈਆਂ ਜੋ ਕੋਈ ਗੁਪਤ ਖੇਡ ਹੈ। ਪਤਾ ਲੱਗ ਜਾਏਗਾ। ਗੱਡੀ ਦੀ ਘੂੰ ਘੂੰ ਦੀ ਆਵਾਜ਼ ਵੀ ਮਾਈ ਦੀ ਕੰਨੀ ਪੈਣੀ ਸ਼ੁਰੂ ਹੋ ਗਈ। ਮਾਈ ਨੇ ਅੱਖਾਂ ਖੋਲ੍ਹੀਆਂ ਉਠ ਬੈਠੀ। ਘਰੋਂ ਤੁਰੀ ਸੋਟਾ ਫੜ ਕੇ ਮਹੱਲੇ ਦੇ ਘਰੋ ਘਰ ਸੁਨੇਹਾ ਦੇਣ ਲੱਗੀ। ਭੈਣੋਂ, ਵੀਰੋ, ਕੁੜੀਓ, ਵਹੁਟੀਓ ਕਿਤੇ ਦੂਰ ਨਾ ਜਾਈਓ। ਮਾਤਾ ਜੀ ਕੀ ਗੱਲ ਏ। ਮੇਰੇ ਮਾਹੀ ਨੂੰ ਮੇਰੀ ਤਾਰ ਪਹੁੰਚ ਗਈ ਸੀ ਉਹ ਸਾਰੇ ਕੰਮ ਛੱਡ ਕੇ ਆਪਾਂ ਨੂੰ ਦਰਸ਼ਨ ਦੇ ਕੇ ਤਾਰਨ ਵਾਸਤੇ ਆ ਰਿਹਾ ਹੈ। ਉਸ ਕਪੂਤਾਂ ਵਿਚ ਨਹੀਂ ਅਟਕਣਾ। ਜਲਦੀ ਪਹੁੰਚ ਰਿਹਾ ਹੈ। ਬੀਬੀਆਂ ਸਮਝ ਗਈਆਂ ਕਿ ਸੱਚੇ ਪਾਤ: ਆ ਰਹੇ ਹਨ।

ਮਾਈ ਨੂੰ ਬਕੇਵਾਂ ਭੁੱਲ ਗਿਆ। ਆਪ ਝਾੜੂ ਫੜ ਕੇ ਗਲੀਆਂ ਸਾਫ਼ ਕਰਨ ਲੱਗ ਪਈ। ਨੀ ਭੈਣੋਂ ਬਾਹਰਲੇ ਕੰਮ ਫੇਰ ਕਰ ਲਿਓ ਘਰੋਂ ਨਾ ਜਾਇਓ। ਨਾਲ ਹੀ ਮਾਈ ਗੀਤ ਗਾਉਂਦੀ ਜਾ ਰਹੀ ਸੀ। ਕੋਈ ਭੈਣ ਲਾਗਦੀ ਲੰਘਦੀ ਮੁਸਕਰਾ ਕੇ ਨਮਸਕਾਰ ਕਰ ਕੇ ਲੰਘਦੀ। ਕਹਿੰਦੀ ਕਿ ਮਾਤਾ ਜੀ ਧੰਨ ਹੋ ਆਪ ਤੇ ਧੰਨ ਤੁਸਾਂ ਦਾ ਗੁਰੂ ਤੇ ਧੰਨ ਇਹ ਨੱਗਰ ਜਿੱਥੇ ਆਪ ਜੇਸੀਆਂ ਮਾਤਾ ਪਿਛੇ ਸਤਿਗੁਰਾਂ ਦੇ ਚਰਨ ਪੈ ਜਾਣੇ ਨਾਲ ਹੀ ਸਾਡੇ ਵਰਗਿਆਂ ਦਾ ਵੀ ਦਰਸ਼ਨ ਕਰ ਕੇ ਜਨਮ ਸਫਲਾ ਹੋ ਜਾਵੇਗਾ।

ਏਨੇ ਚਿਰ ਨੂੰ ਗੱਡੀ ਦੀ ਘੂੰ ਘੂੰ ਦੀ ਸੁਣ ਲਈ। ਕੀ ਦੇਖਦੇ ਕਿ ਗੱਡੀ ਛੂਕਦੀ ਹੋਈ ਪਿੰਡ ਦੇ ਗੋਰੇ ਆ ਪਹੁੰਚੀ। ਨੱਗਰ ਦੇ ਮਾਈ ਭਾਈ ਆਪਣੇ ਜਰੂਰੀ ਕੰਮ ਛੱਡ ਕੇ ਦਰਸ਼ਨ ਵਾਸਤੇ ਮਾਈ ਦੇ ਘਰ ਲਾਗੇ ਆਣ ਇਕੱਠੇ ਹੋਏ। ਗੱਡੀ ਦਾ ਦਰਵਾਜ਼ਾ ਖੁੱਲਿਆ। ਗਰੀਬ ਨਿਵਾਜ ਪ੍ਰਕਾਸ਼ ਰੂਪੀ ਮੂਰਤੀ ਬਾਹਰ ਆਏ। ਜੈਕਾਰਾ ਬੋਲਿਆ। ਮਾਈ ਚਰਨਾਂ ਉਪਰ ਤਾਂ ਢਹਿ ਪਈ। ਮਗਰ ਸਰੀਰ ਦੀ ਸੁਧ ਨਹੀਂ। ਸੱਚੇ ਪਾਤ: ਨੇ ਹਸਤ ਕੰਵਲਾਂ ਨਾਲ ਉਠਾਇਆ। ਕਮਲੀਏ ਏਨਾਂ

ਤੰਗ ਨਾ ਕਰਿਆ ਕਰ। ਦੇਖ ਕਿਨੇ ਜਰੂਰੀ ਕੰਮ ਛੱਡ ਕੇ ੨੦੦ ਮੀਲ ਤੋਂ ਆਉਣਾ ਪਿਆ। ਅੰਮ੍ਰਿਤ ਵੇਲੇ ਤੋਂ ਤੂੰ ਵਾਜਾਂ ਪਈ ਮਾਰੀ ਜਾਂਦੀ ਹੈ। ਜਲ ਪਾਣੀ ਵੀ ਸਵੇਰ ਦਾ ਹੀ ਛਕਿਆ ਹੈ। ਮਾਈ ਗਲ ਵਿਚ ਪੱਲਾ ਪਾ, ਮੇਰੇ ਮਾਲਕਾ ਤੇਰੇ ਬਿਨਾ ਮੇਰਾ ਹੈ ਵੀ ਕੌਣ। ਕਿਸ ਨੂੰ ਤੰਗ ਕਰਾਂ। ਮੇਰੇ ਕੋਈ ਵੱਸ ਦੀ ਗੱਲ ਹੈ। ਭੁੱਖ ਸਵੇਰ ਦੀ ਮੈਨੂੰ ਵੀ ਨਹੀਂ ਲੱਗੀ। ਹੁਣ ਤੁਸਾਂ ਨੂੰ ਛਕਾ ਕੇ ਖਾਵਾਂਗੀ। ਭਾਵੇ ਤੇਰਾ ਸਾਰਾ ਸੰਸਾਰ ਹੈ ਪਰ ਮੇਰਾ ਬਿਨਾ ਤੇਰੇ ਕੋਈ ਨਹੀਂ। ਇਹ ਸੰਗਤ ਵੀ ਮੇਰੇ ਵਾਂਗੂ ਦਰਸ਼ਨਾਂ ਦੀ ਤਾਂਘ ਵਿਚ ਬੈਠੀ ਹੈ। ਇਹਨਾਂ ਤੇ ਵੀ ਮਿਹਰ ਦੀ ਨਜਰ ਕਰੋ। ਸਾਰੇ ਮਾਈ ਭਾਈ ਚਰਨੀਂ ਲੱਗੇ, ਵਿਚੋਂ ਸਿਆਣੇ ਪੁਰਸ਼ ਕਹਿਣ ਲੱਗੇ ਪਾਤ: ਇਸ ਮਾਈ ਦੇ ਪਿਛੇ ਅਸੀਂ ਵੀ ਬਖਸ਼ੇ ਗਏ। ਸਾਨੂੰ ਵੀ ਨਾਮ ਦੀ ਦਾਤ ਬਖਸ਼ੋ। ਭਾ: ਵਜੀਰ ਸਿੰਘ ਜੀ ਨੂੰ ਹੁਕਮ ਕਰ ਕੇ ਗੁਰ ਮੰਤ੍ਰ ਦਿੱਤਾ ਗਿਆ। ਸੱਚੇ ਪਾਤ: ਪ੍ਰਸ਼ਾਦ ਤਿਆਰ ਕਰਾ ਕੇ ਛਕਿਆ । ਫਿਰ ਮਾਈ ਨੇ ਛਕਿਆ। ਦੋ ਘੜੀਆਂ ਆਰਾਮ ਕੀਤਾ। ਜਿਆਦਾ ਦੇਰ ਨਹੀਂ ਠਹਿਰ ਸਕੇ। ਹੋਰ ਵੀ ਕਈ ਥਾਂ ਪਾਤ: ਦੀਆਂ ਉਡੀਕਾਂ ਸਨ।

# ਅਨੰਤ ਦੇ ਮਾਲਕ
# ਸ੍ਰੀ ਸਤਿਗੁਰ ਜੀ ਦੇ ਹੁਕਮਨਾਮੇ

ਸ੍ਰੀ ਸਤਿ: ਰਾਮ ਸਿੰਘ ਜੀ ਰੰਗੂਨ ਤੋਂ ਹੁਕਮਨਾਮੇ ਲਿਖਦੇ ਹਨ ਇਸਤ੍ਰੀ ਜਾਤੀ ਦੀ ਦਸ਼ਾ ਨੂੰ ਅਨੁਭਵ ਕਰਦੇ ਪਾਤ: ਕਹਿੰਦੇ ਹੁੰਦੇ ਸਨ ਕਿ ਲੜਕੀਆਂ ਮਾਰਨ ਦੇ ਦੁੱਖ ਮੇਰੇ ਤੇ ਕਹੇ ਅਤੇ ਸਹੇ ਨਹੀਂ ਜਾਂਦੇ।

(੧) ਲੜਕੀ ਨਾਂ ਕਿਸੇ ਮਾਰਨੀ, ਨਾ ਬੱਟਾ ਕਰਨਾ.... ਨਾ ਦੰਮ ਲੈਣੇ। ਜਿਹੜਾ ਲੜਕੀ ਮਾਰੇ, ਵੇਚੇ, ਵੱਟਾ ਕਰੇ ਉਸਦੇ ਹੱਥਾਂ ਦਾ ਵੀ ਨਹੀਂ ਖਾਣਾ। ਉਸਦੇ ਘਰ ਦਾ ਅੰਨ ਪਾਣੀ ਨਹੀਂ ਵਰਤਣਾ। ਉਸਨੂੰ ਸੰਗਤ ਵਿਚ ਨਾਹੀਂ ਵੜਨ ਦੇਣਾ। ਜੋ ਲੜਕੀਆਂ ਮੇਂ ਬਹੁਤ ਗੁਣ ਹਨ, ਅਨੇਕ ਤਰ੍ਹਾਂ ਦਾ ਸੁੱਖ ਦਿੰਦੀਆਂ ਹਨ। ਕੁੜੀ ਦਾ ਮਾਰਨਾ ਗਊ ਤੋਂ ਵੀ ਵੱਡਾ ਪਾਪ ਹੈ। ਔਰ ਵੱਟਾ ਕਰਨੇ ਤੇ, ਦੰਮ ਲੈਣੇ ਤੇ ਕੁੜੀ ਕੋ ਬਰ ਅੱਛਾ ਨਹੀਂ ਮਿਲਤਾ। ਕੋ ਬੁੱਢਾ ਕੋ ਕੁਸੁਹਣਾ ਲੱਭਦਾ ਹੈ। ਕੁੜੀ ਦੇ ਘਰ ਰਿਜਕੁ ਨਾਹੀਂ ਰਹਿੰਦਾ। ਨਾਲੇ ਕੁੜੀ ਬਹੁਤ ਦੁਖੀ ਹੁੰਦੀ ਹੈ। ਕੁੜੀ ਬਿਭਿਚਾਰਨੀ ਹੋ ਜਾਂਦੀ ਹੈ। ਬਹੁਤੇ ਬਾਈਂ ਖਰਾਬ ਹੁੰਦੀ ਹੈ। ਇਹ ਸਾਰੇ ਪਾਪ ਮਾਪਿਆਂ ਕੋ ਲਗਦੇ ਹਨ। ਮਾਪਿਆਂ ਦੇ ਵੀ ਬੁਰੇ ਹਾਲ ਹੋ ਜਾਂਦੇ ਹਨ। ਮੈਂ ਆਪਣੇ ਔਖੀਂ ਦੇਖੀ ਹੈ। ਇਹ ਬਾਤਿ ਪ੍ਰਤੀਤ ਕਰਕੇ ਜਾਨਣੀ। ਖਾਲਸਾ ਜੀ ਲੜਕੀ ਮਾਰੇ ਜਾਂ ਵੇਚੇ, ਬੱਟਾ ਕਰੇ ਉਸ ਨਾਲ ਨਾਹੀਂ ਵਰਤਣਾ। ਸਾਰੀ ਸੰਗਤ ਨੇ ਏਦੂੰ ਪਿਛੇ ਜੋ ਹੋਈ ਸੁ ਹੋਈ ਹੁਣ ਅਗੇ ਸਮਝ ਕੇ ਵਰਤਣਾ।

(੨) ਹੁਣ ਇਉਂ ਕਰੋ ਅਠਾਰਾਂ ਬਰਸ ਦੀ ਲੜਕੀ ਦਾ ਅਨੰਦ ਪੜ੍ਹਾਉਣਾ, ਘੱਟ ਨਾਹੀਂ ਪੜ੍ਹਾਉਣਾ। ਛੋਟੀ ਹੈ। ਜੋ ਕੋਈ ਬੱਟਾ ਕਰੂਗਾ। ਵਿਆਜ ਲਊਗਾ, ਕੰਨਿਆਂ ਦਾ ਪੈਸਾ ਲਊਗਾ, ਕੰਨਿਆਂ ਮਾਰੂਗਾ, ਉਸ ਨਾਲ ਨਾਹੀਂ ਵਰਤਣਾ। (ਗੁ: ਹਰੀ ਸਿੰਘ ਜੀ ਨੂੰ) ਅਰ ਤੂੰ ਭਾਈ ਫੂਲਾ ਸਿੰਘ ਦੀ ਲੜਕੀ ਨੂੰ ... ਅੱਛਾ ਹੋਇਆ ਵਿਆਹ ਕਰਾ ਲਿਆ। ਭੋਗ ਵਾਸਨਾ ਬੁਰੀ ਚੀਜ ਹੈ।

(੩) ਹੋਸ਼ ਆਉਂਦੀ ਤੇ ਲੜਕੇ ਲੜਕੀਆਂ ਨੂੰ ਅੱਖਰ ਪੜ੍ਹਾ ਦਿਓ। ਸਭੇ ਸਿੰਘ ਰਾਤ ਨੂੰ ਇਕੱਠੇ ਹੋ ਕੇ ਬਾਣੀ ਕੰਠ ਕਰਿਆ ਕਰੋ। ਹਮੇਸ਼ਾਂ ਮਾਈ ਬੀਬੀ ਸਭ ਨੇ ਬਾਣੀ ਕੰਠ ਕਰਨੀ ਜਰੂਰ। ਔਰ ਪਿਛਲੀ ਰਾਤ ਉਠ

ਕੇ ਸਭ ਨੇ ਇਸ਼ਨਾਨ ਕਰਨਾ। ਲੜਕਿਆਂ ਅਤੇ ਬੀਬੀਆਂ ਨੇ ਅੱਖਰ ਪੜ੍ਹਾ ਦੇਣੇ ਸਭਨਾਂ ਨੂੰ। ਔਰ ਬਾਣੀ ਕੰਠ ਜਰੂਰ ਸਭ ਨੇ ਕਰਨੀ। ਜਨਾਨੇ ਮਰਦਾਨੇ ਨਾਲੇ ਭਜਨ ਵੀ ਕਰਨਾ ਜਿਤਨਾ ਹੋਇ ਆਵੇ।

(੪) ਇਕ ਹੋਰ ਵੀ ਬਾਤ ਸਭਨਾ ਨੂੰ ਸੁਣਾਇ ਦੇਣੀ। ਜੇ ਨਾ ਕੋਈ ਕੁੜੀ ਮਾਰੇ ਨਾ ਵੇਚੇ ਨਾ ਬੱਟਾ ਕਰੇ। ਜੇ ਇਹ ਬਾਤ ਨਾ ਮੰਨੇ ਤਾਂ ਉਸ ਨੂੰ ਸੰਗਤ ਮੇਂ ਨਾ ਬੜਨ ਦੇਣਾ। ਜੇ ਨਾ ਮੰਨੇ ਤ੍ਰਾਂ ਆਖਣਾ ਫੇਰ ਨਾ ਆਈਂ। ਨਾ ਹਟੇ ਜੁੱਤੀਆਂ ਮਾਰ ਕੇ ਕੱਢ ਦੇਣਾ। ਕੁਝ ਕਰਦਾ ਫਿਰੇ। ਸਗਮਾ ਤੁਸੀਂ ਵੀ ਕਾਲਾ ਸਿੰਘ ਜੀ ਜੋ ਇਥੇ ਲਿਖਾ ਹੈ ਸੋ ਸਭ ਨੂੰ ਆਪ ਦੇ ਦੇਸ਼ ਹੁਕਮ ਸੁਣਾ ਦੇਣਾ। ਜੇ ਨਾ ਮੰਨੇ ਤਾਂ ਤੁਸੀਂ ਵੀ ਏਮੇ ਕਰਨਾ। ਸਿੱਖ ਤਾਂ ਪੱਟੇ ਗਏ ਕੁੜੀਆਂ ਦੇ ਮਾਰਨੇ ਨੇ (੧੯੩੨ ਬਿ:) ਇਹਨਾਂ ਹੁਕਮਨਾਮਿਆਂ ਤੋਂ ਸੋਚ ਸਕਦੇ ਹਾਂ ਕਿ ਸੱਚੇ ਪਾਤਸ਼ਾਹ ਲੜਕੀਆਂ ਦਾ ਕਿੰਨਾ ਦੁੱਖ ਅਨੁਭਵ ਕਰਦੇ ਸੀ ਅਤੇ ਇਹ ਬੀਮਾਰੀ ਕਿੰਨੀ ਵਧ ਚੁੱਕੀ ਸੀ।

